# ਗੁਰੂ ਅੰਗਦ ਦੇਵ ਜੀ
## ਜੀਵਨ ਤੇ ਰਚਨਾ

ਡਾ. ਪਰਮੀਤ ਕੌਰ






ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਗੁਰੂ ਅੰਗਦ ਦੇਵ ਜੀ
# ਜੀਵਨ ਤੇ ਰਚਨਾ

ਡਾ. ਪਰਮੀਤ ਕੌਰ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

GURU ANGAD DEV JI : JIWAN TE RACHNA *(Punjabi)*

*by*

DR. PARMEET KAUR

ISBN 81-302-0193-3

2009
ਕਾਪੀਆਂ : 550
ਮੁੱਲ : 150/–

ਡਾ.ਐਸ.ਐਸ. ਖਹਿਰਾ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਿਤ ਕੀਤੀ ਅਤੇ ਅਲਟ੍ਰੈਕਸ ਪ੍ਰਿੰਟ ਇੰਡਸਟਰੀ, ਪਟਿਆਲਾ ਵਿਖੇ ਛਪੀ ।

# ਵਿਭਾਗੀ ਸ਼ਬਦ

ਪੰਜਾਬੀ ਸਾਹਿਤ ਅਧਿਐਨ ਵਿਭਾਗ ਦੀ ਸਥਾਪਨਾ 1967 ਈ. ਵਿਚ ਕੀਤੀ ਗਈ ਸੀ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪੰਜਾਬੀ ਸਾਹਿਤ, ਭਾਸ਼ਾ ਤੇ ਸਭਿਆਚਾਰ ਦੇ ਵਿਕਾਸ ਹਿਤ ਉਲੀਕੀ ਵਿਸ਼ਾਲ ਯੋਜਨਾ ਅਧੀਨ ਸਥਾਪਤ ਵਿਭਾਗਾਂ ਵਿਚ ਪੰਜਾਬੀ ਸਾਹਿਤ ਅਧਿਐਨ ਵਿਭਾਗ ਦਾ ਪ੍ਰਮੁੱਖ ਤੇ ਮਹੱਤਵਪੂਰਨ ਸਥਾਨ ਹੈ। ਇਹ ਵਿਭਾਗ ਵਿਸ਼ੇਸ਼ ਰੂਪ ਵਿਚ ਪੰਜਾਬੀ ਸਾਹਿਤ ਦੇ ਸਰਵਪੱਖੀ ਅਧਿਐਨ, ਖੋਜ ਤੇ ਇਤਿਹਾਸ ਸੰਬੰਧੀ ਖੋਜ ਕਾਰਜਾਂ ਨੂੰ ਯੋਜਨਬੱਧ ਕਰਦਾ ਹੈ। ਵਿਭਾਗ ਵੱਲੋਂ ਇਸ ਦਿਸ਼ਾ ਵਿਚ ਵਿਭਿੰਨ ਖੋਜ ਪ੍ਰੋਜੈਕਟ ਉਲੀਕੇ ਗਏ ਹਨ ਜਿਨ੍ਹਾਂ ਵਿਚੋਂ 300 ਦੇ ਕਰੀਬ ਪੁਸਤਕਾਂ ਤੇ ਛਿਮਾਹੀ ਖੋਜ ਮੈਗਜ਼ੀਨ, ਖੋਜ ਪਤ੍ਰਿਕਾ ਦੇ 61 ਅੰਕ ਪ੍ਰਕਾਸ਼ਿਤ ਹੋ ਚੁੱਕੇ ਹਨ।

ਡਾ. ਪਰਮੀਤ ਕੌਰ ਵੱਲੋਂ ਲਿਖੀ ਪੁਸਤਕ *ਗੁਰੂ ਅੰਗਦ ਦੇਵ: ਜੀਵਨ ਤੇ ਰਚਨਾ* ਵਿਭਾਗ ਦਾ ਮਹੱਤਵਪੂਰਨ ਖੋਜ ਪ੍ਰੋਜੈਕਟ ਹੈ। ਗੁਰੂ ਅੰਗਦ ਦੇਵ ਜੀ ਦੀ ਪ੍ਰਤਿਭਾ ਅਤੇ ਬਾਣੀ ਸਿੱਖ ਧਰਮ ਵਿਚ ਵਿਸ਼ੇਸ਼ ਥਾਂ ਰੱਖਦੀ ਹੈ। ਉਹ ਗੁਰੂ ਨਾਨਕ ਦੇਵ ਜੀ ਵੱਲੋਂ ਅਧਿਆਤਮਕ ਵਾਰਸ ਚੁਨਣ ਦੀ ਨਿਵੇਕਲੀ ਚੋਣ ਪ੍ਰਕਿਰਿਆ ਦਾ ਪਰਿਣਾਮ ਸਨ। ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ 'ਲਹਿਣੇ' ਨਾਮ ਤੋਂ ਮੁਕਤ ਕਰਦਿਆਂ ਆਪਣਾ ਅੰਗ ਹੋਣ ਦਾ ਮਾਣ ਦਿੰਦਿਆਂ 'ਅੰਗਦ' ਨਾਮ ਦਿੱਤਾ ਸੀ।

ਗੁਰੂ ਨਾਨਕ ਦੇਵ ਦਾ ਸਮਾਂ ਭਾਰਤ ਅੰਦਰ ਰਾਜਨੀਤਕ ਅਸਥਿਰਤਾ ਦਾ ਸਮਾਂ ਸੀ। ਇਸ ਸਮੇਂ ਵਿਚ ਹੀ ਪਾਣੀਪੱਤ ਦੀ ਪਹਿਲੀ ਲੜਾਈ ਸੰਨ 1526 ਈ: ਵਿਚ ਇਬਰਾਹੀਮ ਲੋਧੀ ਅਤੇ ਬਾਬਰ ਦਰਮਿਆਨ ਲੜੀ ਗਈ ਸੀ। ਇਸ ਵਿਚ ਬਾਬਰ ਨੇ ਜਿੱਤ ਹਾਸਲ ਕੀਤੀ ਸੀ। ਇਸ ਜਿੱਤ ਨਾਲ ਭਾਰਤ ਅੰਦਰ ਲਗਪੱਗ ਢਾਈ ਸਦੀਆਂ ਵਾਸਤੇ ਰਾਜਨੀਤਕ ਸਥਿਰਤਾ ਦੀ ਬੁਨਿਆਦ ਰੱਖੀ ਗਈ ਸੀ।

ਬਾਬਰ ਨੂੰ ਮੁਖਾਤਬ ਨਾਨਕ ਬਾਣੀ ਨੂੰ ਅਕਸਰ ਬਾਬਰ ਬਾਣੀ ਦਾ ਨਾਮ ਦਿੱਤਾ ਜਾਂਦਾ ਹੈ। ਇਹ ਬਾਣੀ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੇ ਰਾਜਨੀਤਕ ਸੰਦਰਭ ਨੂੰ ਪ੍ਰਗਟ ਕਰਦੀ ਹੈ। ਇਸ ਪ੍ਰਸੰਗ ਹਿਤ ਸਿੱਖ ਮਨ ਨੇ ਭਾਰਤ ਅੰਦਰ ਮੁਗਲ ਰਾਜ ਨੂੰ ਗੁਰੂ ਨਾਨਕ ਦੇਵ ਜੀ ਦੀ ਬਾਬਰ ਉੱਤੇ ਬਖ਼ਸ਼ਸ ਦੇ ਰੂਪ ਵਿਚ ਸਵੀਕਾਰ ਕੀਤਾ ਹੈ। ਸੰਨ 1540 ਈ: ਵਿਚ ਸ਼ੇਰ ਸ਼ਾਹ ਸੂਰੀ ਤੋਂ ਹਾਰਨ ਉਪਰੰਤ ਗੁਰੂ ਅੰਗਦ ਦੇਵ ਦੇ ਦਰਬਾਰ ਵਿਚ ਖਡੂਰ ਸਾਹਿਬ ਵਿਖੇ ਪਹੁੰਚੇ ਹੰਮਾਯੂੰ ਵੱਲੋਂ ਕੀਤੀ ਗੁਸਤਾਖੀ ਅਤੇ ਫੇਰ ਇਸ ਭੁੱਲ ਨੂੰ ਬਖ਼ਸ਼ਾਉਣ ਵਾਲੀ ਸਾਖੀ ਵੀ ਇਸੇ ਸੰਦਰਭ ਦੀ ਉਪਜ ਹੈ। ਇਹ ਸਾਖੀ ਗੁਰੂ ਅੰਗਦ ਦੇਵ ਜੀ ਦੇ ਹਵਾਲੇ ਨਾਲ ਸਿੱਖ ਧਰਮ ਦੀ ਰਾਜਨੀਤਕ ਦਿਲਚਸਪੀ ਤੇ ਅਧਿਆਤਮਕ ਤਾਕਤ ਨੂੰ ਪ੍ਰਤੀਬਿੰਬਤ ਕਰਦੀ ਹੈ। ਇਹ ਸਾਖੀ ਸੰਨ 1556 ਈ: ਵਿਚ ਅਕਬਰ ਵੱਲੋਂ ਪਾਣੀਪੱਤ ਦੀ ਦੂਜੀ ਲੜਾਈ ਵਿਚ ਜਿੱਤ ਉਪਰੰਤ ਭਾਰਤ ਅੰਦਰ ਮੁਗਲ ਰਾਜ ਦੀ ਸਥਾਪਤੀ ਦੇ ਨਾਲ ਨਾਲ ਸਿੱਖ

ਧਰਮ ਦੀ ਰਾਜਨੀਤਕ ਸਤਰਕਤਾ ਨੂੰ ਵੀ ਅੰਕਤ ਕਰਦੀ ਹੈ। ਇਸ ਕਾਲ ਦੌਰਾਨ ਮੁਗਲ ਰਾਜ ਦੇ ਨਿਰਮਾਣ ਦੇ ਸਮਾਂਨਤਰ ਵਿਸ਼ਵ ਧਰਮ ਇਤਿਹਾਸ ਅੰਦਰ ਇਕ ਨਵੇਂ ਧਰਮ ਦੇ ਰੂਪ ਵਿਚ ਸਿੱਖ ਧਰਮ ਦਾ ਉਦੈ ਹੁੰਦਾ ਹੈ ਜਿਸ ਦੀ ਸੁਤੰਤਰ ਹਸਤੀ ਗੁਰੂ ਪ੍ਰਣਾਲੀ ਦੀ ਨਿਰੰਤਰਤਾ ਸੰਗ ਆਦਿ ਗ੍ਰੰਥ ਦੀ ਸੰਪਾਦਨਾ ਨਾਲ ਅਮਰਪਦ ਹਾਸਲ ਕਰਦੀ ਹੋਈ ਗੁਰੂ ਅਰਜਨ ਦੇਵ ਦੀ ਸ਼ਹੀਦੀ ਨਾਲ ਅਟੱਲਤਾ ਪ੍ਰਾਪਤ ਕਰ ਜਾਂਦੀ ਹੈ। ਇਸ ਉਪਰੰਤ ਸਿੱਖ ਧਰਮ ਦਾ ਰਾਜਨੀਤਕ ਅਧਿਆਇ ਖੁਲ ਜਾਂਦਾ ਹੈ ਜਿਸ ਨੂੰ ਸ੍ਰੀ ਗੁਰੂ ਹਰਿਗੋਬਿੰਦ ਵੱਲੋਂ ਸੰਨ 1608 ਈ: ਵਿਚ ਅਕਾਲ ਤਖ਼ਤ ਦੀ ਰਚਨਾ ਨਾਲ ਪ੍ਰਗਟ ਕਰ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਆਦਿ ਗ੍ਰੰਥ ਆਪਣੇ ਰਾਜਨੀਤਕ ਅਰਥ ਨੂੰ ਅਕਾਲ ਤਖ਼ਤ ਦੇ ਰੂਪ ਵਿੱਚ ਪੇਸ਼ ਕਰਨ ਦਾ ਐਲਾਨ ਕਰਦਾ ਹੈ। ਗੁਰੂ ਗ੍ਰੰਥ ਵਿਚ ਦਰਜ ਬਾਬਰਬਾਣੀ ਦੇ ਨਾਮ ਨਾਲ ਜਾਣੀ ਜਾਂਦੀ ਨਾਨਕ ਬਾਣੀ/ਗੁਰਬਾਣੀ ਪਾਣੀਪੱਤ ਦੀ ਪਹਿਲੀ ਲੜਾਈ ਦੇ ਸਿੱਖ ਸਰੋਕਾਰ ਨੂੰ ਭਾਰਤੀ ਲੋਕਾਂ ਦੀ ਪ੍ਰਤੀਨਿੱਧਤਾ ਕਰਨ ਵਾਲੀ ਤੀਜੀ ਧਿਰ ਵਜੋਂ ਪੇਸ਼ ਕਰਦੀ ਹੈ ਜਿਸ ਨੂੰ ਭਾਰਤ ਦੇ ਇਤਿਹਾਸ ਦਾ ਅਤੇ ਪੰਜਾਬੀ ਗੁਰਬਾਣੀ ਚਿੰਤਨ ਦਾ ਵਿਸ਼ਾ ਬਣਾਉਣਾ ਹਾਲੇ ਬਕਾਇਆ ਹੈ।

ਗੁਰੂ ਅੰਗਦ ਦੇਵ ਨੇ ਗੁਰੂ ਨਾਨਕ ਦੇਵ ਵੱਲੋਂ ਸਥਾਪਤ ਸਿੱਖ ਧਰਮ ਨੂੰ ਪ੍ਰਚਾਰਨ ਤੇ ਪਾਸਾਰਨ ਵਾਸਤੇ ਇਸ ਦੇ ਸੰਸਥਾ ਰੂਪ ਨੂੰ ਮਜਬੂਤ ਕੀਤਾ। ਉਨ੍ਹਾਂ ਨੇ ਲੰਗਰ ਦੀ ਵਿਵਸਥਾ ਨੂੰ ਜਾਰੀ ਰੱਖਿਆ। ਉਨ੍ਹਾਂ ਨੇ ਗੁਰਬਾਣੀ ਦੀ ਸੰਭਾਲ ਤੇ ਸੰਚਾਰ ਵਾਸਤੇ ਵੇਲੇ ਦੀ ਲਿੱਪੀ ਦਾ 'ਗੁਰਮੁੱਖੀ' ਰੂਪ ਵਿਚ ਨਿਰਮਾਣ ਕੀਤਾ ਅਤੇ ਇਸ ਵਿਲੱਖਣ ਲਿੱਪੀ ਵਿਚ ਰੱਬੀ ਬਾਣੀ ਨੂੰ ਲਿਖਣ ਦੇ ਕਾਰਜ ਆਰੰਭ ਕਰਵਾਏ। ਇਸ ਲਿੱਪੀ ਨੂੰ ਅਪਣਾਉਣ ਵਾਸਤੇ ਜਨ ਸਮੂਹ ਨੂੰ ਸਿੱਖਿਅਤ ਕਰਨ ਦਾ ਵਿਸ਼ੇਸ਼ ਪ੍ਰਬੰਧ ਕੀਤਾ। ਗੁਰੂ ਨਾਨਕ ਦੇਵ ਦੇ ਜੀਵਨ ਸਮਾਚਾਰਾਂ ਨੂੰ ਲਿੱਪੀਬੱਧ ਕਰਵਾਉਣ ਦੇ ਕਾਰਜ ਯੋਜਨਾਬੱਧ ਕੀਤੇ।

ਵਿਭਾਗ ਵੱਲੋਂ ਤਿਆਰ ਕਰਵਾਈ ਇਸ ਪੁਸਤਕ ਵਿਚ ਡਾ. ਪਰਮੀਤ ਕੌਰ ਨੇ ਗੁਰੂ ਅੰਗਦ ਦੇਵ ਦੀ ਬਾਣੀ, ਜੀਵਨ ਤੇ ਵਿਭਿੰਨ ਕਾਰਜਾਂ ਸੰਬੰਧੀ ਅਧਿਐਨ ਪੇਸ਼ ਕੀਤਾ ਹੈ। ਇਸ ਪੁਸਤਕ ਤੋਂ ਪਹਿਲਾਂ ਵਿਭਾਗ ਵੱਲੋਂ ਗੁਰੂ ਸਾਹਿਬਾਨ ਦੇ ਜੀਵਨ ਅਤੇ ਗੁਰਬਾਣੀ ਅਧਿਐਨ ਸੰਬੰਧੀ ਇਹ ਪ੍ਰਕਾਸ਼ਨਾਵਾਂ ਉਪਲੱਬਧ ਕਰਵਾਈਆਂ ਗਈਆਂ ਹਨ; *ਗੁਰੂ ਅਮਰ ਦਾਸ* (ਡਾ. ਦਲੀਪ ਸਿੰਘ ਦੀਪ), *ਗੁਰੂ ਰਾਮ ਦਾਸ : ਜੀਵਨ ਤੇ ਰਚਨਾ* (ਪ੍ਰੋ: ਹਿੰਮਤ ਸਿੰਘ ਸੋਢੀ), *ਗੁਰੂ ਅਰਜਨ ਦੇਵ : ਜੀਵਨ ਤੇ ਪ੍ਰਤਿਭਾ* (ਗੁਰਸ਼ਰਨ ਕੌਰ ਜੱਗੀ), *ਗੁਰੂ ਹਰਗੋਬਿੰਦ ਸਾਹਿਬ : ਜੀਵਨ ਤੇ ਰਚਨਾ* (ਡਾ. ਕੁਲਦੀਪ ਸਿੰਘ ਧੀਰ), *ਗੁਰੂ ਗੋਬਿੰਦ ਸਿੰਘ : ਜੀਵਨ ਤੇ ਰਚਨਾ* (ਡਾ. ਸੁਰਿੰਦਰ ਸਿੰਘ ਕੋਹਲੀ)।

ਵਿਭਾਗ ਵਲੋਂ ਗੁਰੂ ਸਾਹਿਬਾਨ ਅਤੇ ਸਿੱਖ ਇਤਿਹਾਸ ਨਾਲ ਸੰਬੰਧਤ ਪੁਰਾਤਨ ਹੱਥ ਲਿਖਤਾਂ ਨੂੰ ਪ੍ਰਕਾਸ਼ਿਤ ਕਰਨ ਦਾ ਕਾਰਜ ਵੀ ਯੋਜਨਬੱਧ ਕੀਤਾ ਗਿਆ ਹੈ। ਇਸ ਹਿਤ ਇਹ ਲਿਖਤਾਂ ਪ੍ਰਕਾਸ਼ਿਤ ਹੋ ਚੁੱਕੀਆਂ ਹਨ : *ਜਨਮਸਾਖੀ ਸ੍ਰੀ ਗੁਰੂ ਨਾਨਕ ਸ਼ਾਹ ਦੀ ਕ੍ਰਿਤ ਸੰਤ ਦਾਸ ਛਿੱਬਰ* (ਸੰਪਾਦਕ ਡਾ. ਗੁਰਦੇਵ ਸਿੰਘ), *ਗੁਰੂ ਨਾਨਕ ਬੰਸ ਪ੍ਰਕਾਸ਼ ਕ੍ਰਿਤ ਸੁਖਬਾਸੀ ਰਾਮ ਬੇਦੀ*, (ਸੰਪਾਦਕ ਡਾ. ਗੁਰਮੁਖ ਸਿੰਘ), *ਗੁਰ ਰਤਨ ਮਾਲਾ : ਸੌ ਸਾਖੀ* (ਸੰਪਾਦਕ ਡਾ. ਗੁਰਬਚਨ ਸਿੰਘ ਨਈਅਰ),

*ਗੁਰ-ਬਿਲਾਸ ਪਾਤਸ਼ਾਹੀ ੬ ਕ੍ਰਿਤ ਭਗਤ ਸਿੰਘ* (ਸੰਪਾਦਕ ਡਾ. ਗੁਰਮੁਖ ਸਿੰਘ), *ਸਿੱਖਾਂ ਦੀ ਭਗਤਮਾਲਾ* (ਸੰਪਾਦਕ ਡਾ. ਤਰਲੋਚਨ ਸਿੰਘ ਬੇਦੀ), *ਗੁਰ-ਬਿਲਾਸ ਬਾਬਾ ਸਾਹਿਬ ਸਿੰਘ ਬੇਦੀ ਕ੍ਰਿਤ ਭਾਈ ਸੋਭਾ ਰਾਮ ਬੇਦੀ* (ਸੰਪਾਦਕ ਡਾ. ਗੁਰਮੁਖ ਸਿੰਘ) *ਮੱਕੇ ਮਦੀਨੇ ਦੀ ਗੋਸ਼ਟਿ* (ਸੰਪਾਦਕ ਡਾ. ਕੁਲਵੰਤ ਸਿੰਘ) *ਪਰਚੀ ਭਾਈ ਅੱਡਣ ਸ਼ਾਹ ਦੀ ਕ੍ਰਿਤ ਭਾਈ ਸਹਿਜ ਰਾਮ* (ਸੰਪਾਦਕ ਡਾ. ਸੁਰਜੀਤ ਸਿੰਘ), *ਗੁਰਕੀਰਤ ਪ੍ਰਕਾਸ਼ ਕ੍ਰਿਤ ਕਵੀ ਵੀਰ ਸਿੰਘ ਬੱਲ* (ਸੰਪਾਦਕ ਗੁਰਬਚਨ ਕੌਰ), *ਸਿੰਘ ਸਾਗਰ ਕ੍ਰਿਤ ਕਵੀ ਵੀਰ ਸਿੰਘ ਬੱਲ* (ਡਾ. ਕ੍ਰਿਸ਼ਨਾ ਕੁਮਾਰੀ ਬਾਂਸਲ), *ਵਾਰਾਂ ਭਾਈ ਗੁਰਦਾਸ* (ਸੰਪਾਦਕ ਗੁਰਸ਼ਰਨ ਕੌਰ ਜੱਗੀ) ।

ਵਿਭਾਗ ਵੱਲੋਂ ਗੁਰਬਾਣੀ ਨੂੰ ਅਨੁਵਾਦ ਕਰਨ ਦੇ ਪ੍ਰੋਜੈਕਟ ਅਧੀਨ ਪ੍ਰਿੰਸੀਪਲ ਤੇਜਾ ਸਿੰਘ ਵੱਲੋਂ ਅਨੁਵਾਦਤ ਪੁਸਤਕ The Holy Granth Shri Rag to Majh ਪ੍ਰਕਾਸ਼ਿਤ ਹੋ ਚੁੱਕੀ ਹੈ । ਪ੍ਰੋ: ਗੁਰਬਚਨ ਸਿੰਘ ਤਾਲਿਬ ਵੱਲੋਂ ਗੁਰੂ ਅਮਰਦਾਸ ਦੀ ਚੋਣਵੀਂ ਬਾਣੀ ਦਾ ਅੰਗਰੇਜੀ ਅਨੁਵਾਦ Thus Spake Guru Amar Das : A Selection from his Baani in English rendring ਪ੍ਰਕਾਸ਼ਿਤ ਹੋਈ ਹੈ । ਡਾ. ਰਾਬਿੰਦਰ ਪਵਾਰ ਵੱਲੋਂ ਤਿਆਰ ਕੀਤੀ ਪੁਸਤਕ Jaap Sahib : Phonetic Transcription and Translation ਪ੍ਰਕਾਸ਼ਤ ਕੀਤੀ ਗਈ ਹੈ । ਡਾ. ਰਤਨ ਸਿੰਘ ਜੱਗੀ ਵੱਲੋਂ ਗੁਰੂ ਅਮਰਦਾਸ ਦੀ ਬਾਣੀ ਦਾ ਹਿੰਦੀ ਅਨੁਵਾਦ *ਗੁਰੂ ਅਮਰ ਦਾਸ ਰਚਨਾਵਲੀ* ਨਾਮ ਅਧੀਨ ਪ੍ਰਕਾਸ਼ਿਤ ਕੀਤਾ ਗਿਆ ਹੈ ।

ਗੁਰੂ ਗੋਬਿੰਦ ਸਿੰਘ ਦੀ ਬਾਣੀ ਨੂੰ ਨਿਵੇਕਲੇ ਅੰਦਾਜ਼ ਵਿਚ ਅਧਿਐਨ ਦਾ ਵਿਸ਼ਾ ਬਣਾਕੇ ਪ੍ਰੋ: ਅੰਮ੍ਰਿਤਪਾਲ ਕੌਰ ਵੱਲੋਂ ਲਿਖੀ ਗਈ ਪੁਸਤਕ *ਦਸਮ ਗ੍ਰੰਥ ਬਾਣੀ ਸੰਚਾਰ* ਦਾ ਵਿਭਾਗ ਵੱਲੋਂ ਪ੍ਰਕਾਸ਼ਨ ਕੀਤਾ ਗਿਆ ਹੈ । ਗੁਰੂ ਸਾਹਿਬਾਨ ਵੱਲੋਂ ਸਿੱਖਿਆ ਦੇ ਖੇਤਰ ਵਿਚ ਪਾਏ ਯੋਗਦਾਨ ਨੂੰ ਉਜਾਗਰ ਕਰਨ ਵਾਸਤੇ ਵਿਭਾਗ ਨੇ ਡਾ. ਅੰਮ੍ਰਿਤ ਕੌਰ ਰੈਣਾ ਦੀ ਪੁਸਤਕ *ਸ੍ਰੀ ਗੁਰੂ ਗ੍ਰੰਥ ਸਾਹਿਬ : ਸਮੂਹਿਕ ਸਿੱਖਿਆ ਸੰਚਾਰ ਦਾ ਸਾਧਨ* ਨੂੰ ਪ੍ਰਕਾਸ਼ਤ ਕੀਤਾ ਹੈ । ਗੁਰਮੁਖੀ ਲਿੱਪੀ ਵਿਚ ਗੁਰੂ ਗ੍ਰੰਥ ਸਾਹਿਬ ਦੀਆਂ ਹੱਥ ਲਿਖਤਾਂ ਬਾਰੇ ਸ੍ਰੋਤ ਪੁਸਤਕ Sri Guru Granth Sahib : A Descriptive Bibliography of Punjabi Manuscripts (Dr. Jasmer Singh) ਪ੍ਰਕਾਸ਼ਿਤ ਕੀਤੀ ਗਈ ਹੈ । ਵਿਭਾਗ ਵੱਲੋਂ ਭਾਈ ਸੰਤੋਖ ਸਿੰਘ ਵੱਲੋਂ ਲਿਖੇ ਪ੍ਰਸਿੱਧ ਸਿੱਖ ਇਤਿਹਾਸ ਗ੍ਰੰਥ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਅਨੁਕ੍ਰਮਣਿਕਾ* ਪ੍ਰਕਾਸ਼ਤ ਕੀਤੀ ਗਈ ਹੈ ਜਿਸ ਨੂੰ ਡਾ. ਰੁਪਿੰਦਰ ਕੌਰ ਕਾਹਲੋਂ ਨੇ ਤਿਆਰ ਕੀਤਾ ਹੈ ।

ਪੰਜਾਬੀ ਸਾਹਿਤ ਉਤੇ ਹੋਏ ਖੋਜ, ਅਧਿਐਨ ਤੇ ਅਲੋਚਨਾਤਮਕ ਕਾਰਜਾਂ ਨੂੰ ਨਿਰੰਤਰ ਪ੍ਰਕਾਸ਼ਤ ਕਰਨ ਵਾਸਤੇ ਵਿਭਾਗ ਵਲੋਂ ਛਿਮਾਹੀ ਖੋਜ ਮੈਗਜ਼ੀਨ 'ਖੋਜ ਪਤ੍ਰਿਕਾ' ਪ੍ਰਕਾਸ਼ਿਤ ਕੀਤਾ ਜਾਂਦਾ ਹੈ । ਖੋਜ ਪਤ੍ਰਿਕਾ ਸੰਨ 1967 ਵਿਚ ਆਰੰਭ ਕੀਤਾ ਗਿਆ ਸੀ । ਇਸ ਦੇ ਹੁਣ ਤੱਕ 61 ਅੰਕ ਪ੍ਰਕਾਸ਼ਤ ਕੀਤੇ ਜਾ ਚੁੱਕੇ ਹਨ : *ਗੁਰੂ ਨਾਨਕ ਦੇਵ ਵਿਸ਼ੇਸ਼ ਅੰਕ* (3), *ਗੁਰੂ ਤੇਗ ਬਹਾਦਰ ਵਿਸ਼ੇਸ਼ ਅੰਕ* (9), *ਗੁਰੂ ਰਾਮਦਾਸ ਵਿਸ਼ੇਸ਼ ਅੰਕ* (14), *ਗੁਰਮਤਿ ਕਾਵਿ ਵਿਸ਼ੇਸ਼ ਅੰਕ* (26), *ਗੁਰੂ ਗੋਬਿੰਦ ਸਿੰਘ ਵਿਸ਼ੇਸ਼ ਅੰਕ* (47), *ਪ੍ਰਗਟਯੋ ਖਾਲਸਾ ਵਿਸ਼ੇਸ਼ ਅੰਕ* (48), *ਬਾਣੀਕਾਰ ਵਿਸ਼ੇਸ਼ ਅੰਕ* (57),

*ਬਾਣੀ ਕਾਵਿ ਰੂਪ ਵਿਸ਼ੇਸ਼ ਅੰਕ* (58), *ਬਾਣੀ ਸੰਪਾਦਨਾ ਵਿਸ਼ੇਸ਼ ਅੰਕ* (59)

*ਗੁਰੂ ਅੰਗਦ ਦੇਵ : ਜੀਵਨ ਤੇ ਰਚਨਾ ਪੁਸਤਕ* ਨੂੰ ਡਾ. ਪਰਮੀਤ ਕੌਰ ਨੇ ਸੱਤ ਅਧਿਆਵਾਂ ਵਿਚ ਵੰਡਕੇ ਲਿਖਿਆ ਹੈ । ਪਹਿਲੇ ਅਧਿਆਇ ਵਿਚ ਗੁਰੂ ਅੰਗਦ ਦੇਵ ਜੀ ਦੇ ਜੀਵਨ ਵੇਰਵਿਆਂ ਅਤੇ ਰਚਨਾ ਬਾਰੇ ਸੰਖੇਪ ਤੇ ਗੰਭੀਰ ਅਧਿਐਨ ਪੇਸ਼ ਕੀਤਾ ਹੈ । ਦੂਜੇ ਅਧਿਆਇ ਵਿਚ ਉਨ੍ਹਾਂ ਦੀ ਸਖਸ਼ੀਅਤ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਰਾਮਕਲੀ ਦੀ ਵਾਰ ਅਤੇ ਸਵੱਈਏ ਮਹੱਲੇ ਦੂਜੇ ਕੇ ਨੂੰ ਆਧਾਰ ਬਣਾਕੇ ਨਿਵਕਲੇ ਅੰਦਾਜ ਵਿਚ ਗੁਰੂ ਸ਼ਖਸ਼ੀਅਤ ਨੂੰ ਪਹਿਚਾਣਨ ਦਾ ਯਤਨ ਕੀਤਾ ਹੈ । ਅਧਿਆਇ ਤੀਜੇ ਵਿਚ ਉਨ੍ਹਾਂ ਦੀ ਬਾਣੀ ਦੇ ਵਿਚਾਰਧਾਰਕ ਪਰਿਪੇਖ ਨੂੰ ਸਮਝਣ ਵਾਸਤੇ ਅਕਾਲਪੁਰਖ, ਜੀਵ, ਜਗਤ, ਸਾਧਨਾ, ਗੁਰੂ, ਨਾਮ ਸਿਮਰਨ, ਹੁਕਮ, ਸਾਧ ਸੰਗਤ, ਵਿਕਾਰਾਂ ਤੇ ਕਾਬੂ, ਆਪਾ ਸਮਰਪਣ, ਗੁਰਮੁਖ, ਮਨਮੁਖ, ਆਤਮਿਕ ਅਨੰਦ ਆਦਿ ਸੰਕਲਪਾਂ ਦੇ ਸਿਧਾਂਤਕ ਪਰਿਪੇਖ ਦਾ ਅਧਿਐਨ ਪੇਸ਼ ਕੀਤਾ ਹੈ । ਚੌਥੇ ਅਧਿਆਇ ਵਿਚ ਉਨ੍ਹਾਂ ਗੁਰੂ ਕਾਰਜਾਂ ਨੂੰ ਉਲੀਕਿਆ ਗਿਆ ਜਿਹੜੇ ਗੁਰੂ ਵੱਲੋਂ ਗੁਰਬਾਣੀ ਨੂੰ ਮਾਨਵ ਮਨ ਦਾ ਹਿੱਸਾ ਬਣਾਉਣ ਹਿਤ ਕੀਤੇ ਗਏ ਹਨ । ਪੰਜਵੇਂ ਅਧਿਆਇ ਵਿਚ ਗੁਰੂ ਅੰਗਦ ਦੇਵ ਦੀ ਬਾਣੀ ਦੇ ਸਾਹਿਤਕ ਮੁੱਲ ਨੂੰ ਸਮਝਣ ਦਾ ਯਤਨ ਕੀਤਾ ਗਿਆ ਹੈ । ਛੇਵੇਂ ਅਧਿਆਇ ਵਿਚ ਗੁਰੂ ਅੰਗਦ ਦੇਵ ਜੀ ਦੀ ਬਾਣੀ ਦੇ ਸਮਕਾਲੀ ਪ੍ਰਸੰਗ ਨੂੰ ਉਜਾਗਰ ਕੀਤਾ ਗਿਆ ਹੈ । ਸੱਤਵੇਂ ਅਧਿਆਇ ਵਿਚ ਗੁਰੂ ਅੰਗਦ ਦੇਵ ਦੀ ਬਾਣੀ ਦਾ ਮੂਲ ਪਾਠ ਅਰਥਾਂ ਸਮੇਤ ਦਰਜ ਕੀਤਾ ਗਿਆ ਹੈ । ਇਸ ਤਰ੍ਹਾਂ ਇਹ ਪੁਸਤਕ ਪੰਜਾਬੀ ਵਿਦਵਾਨਾਂ, ਖੋਜ ਵਿਦਿਆਰਥੀਆਂ ਅਤੇ ਪਾਠਕਾਂ ਵਾਸਤੇ ਮੁੱਲਵਾਨ ਸਾਬਤ ਹੋਵੇਗੀ ।

ਡਾ. ਪਰਮੀਤ ਕੌਰ ਨੇ ਇਹ ਖੋਜ ਕਾਰਜ ਨੀਝ ਨਾਲ ਕੀਤਾ ਹੈ । ਉਨ੍ਹਾਂ ਵੱਲੋਂ ਇਸ ਕਾਰਜ ਪ੍ਰਤੀ ਵਿਖਾਈ ਗੰਭੀਰਤਾ ਤੇ ਲਗਨ ਹਿੱਤ ਵਿਭਾਗ ਉਸ ਦਾ ਧੰਨਵਾਦੀ ਹੈ । ਵਿਭਾਗ ਪਬਲੀਕੇਸ਼ਨ ਬਿਊਰੋ ਦਾ ਧੰਨਵਾਦੀ ਹੈ ਜਿਸ ਨੇ ਇਸ ਪੁਸਤਕ ਨੂੰ ਸੁੰਦਰ ਰੂਪ ਵਿਚ ਪ੍ਰਕਾਸ਼ਤ ਕੀਤਾ ਹੈ ।

ਪੰਜਾਬੀ ਸਾਹਿਤ ਅਧਿਐਨ ਵਿਭਾਗ ਨੂੰ ਵਿਸ਼ਵਾਸ ਹੈ ਕਿ ਪੰਜਾਬੀ ਵਿਦਵਾਨ, ਖੋਜ ਵਿਦਿਆਰਥੀ ਅਤੇ ਪਾਠਕ ਵਿਭਾਗ ਦੀ ਇਸ ਪ੍ਰਕਾਸ਼ਨਾ ਨੂੰ ਵੀ ਭਰਪੂਰ ਹੁੰਗਾਰਾ ਦੇਣਗੇ ।

ਪੰਜਾਬੀ ਸਾਹਿਤ ਅਧਿਐਨ ਵਿਭਾਗ, | **ਡਾ. ਗੁਰਨਾਇਬ ਸਿੰਘ**
ਪੰਜਾਬੀ ਯੂਨੀਵਰਸਿਟੀ, ਪਟਿਆਲਾ | ਮੁਖੀ

# ਤਤਕਰਾ

# ਗੁਰੂ ਅੰਗਦ ਦੇਵ ਜੀ : ਜੀਵਨ ਤੇ ਰਚਨਾ

ਗੁਰੂ ਅੰਗਦ ਦੇਵ ਜੀ ਸਿੱਖਾਂ ਦੇ ਦੂਜੇ ਗੁਰੂ ਸਨ। ਆਪ ਦਾ ਪਹਿਲਾ ਨਾਮ ਭਾਈ ਲਹਿਣਾ ਸੀ। ਆਪ ਦਾ ਜਨਮ ਭਾਈ ਫੇਰੂ ਮੱਲ ਦੇ ਘਰ, ਪਿੰਡ ਮੱਤੇ ਦੀ ਸਰਾਂ ਜ਼ਿਲ੍ਹਾ ਫਿਰੋਜ਼ਪੁਰ ਵਿੱਚ ਮਿਤੀ 31 ਮਾਰਚ, 1504 ਨੂੰ ਮਾਤਾ ਰਾਮੋਂ ਦੀ ਕੁੱਖੋਂ ਹੋਇਆ। ਗੁਰੂ ਅੰਗਦ ਦੇਵ ਜੀ ਦੀ ਮਾਤਾ ਦੇ ਕਈ ਨਾਮ ਮਿਲਦੇ ਹਨ ਜਿਨ੍ਹਾਂ ਵਿੱਚੋਂ ਮਾਤਾ ਰਾਮੋਂ[1], ਸਭਰਾਈ[2], ਮਾਤਾ ਦਯਾ[3] (ਦਇਆ ਕੌਰ), ਨਿਹਾਲ ਕੌਰ[4] ਹਨ। ਫਿਰ ਵੀ ਆਪ ਦੀ ਮਾਤਾ ਦਾ ਨਾਮ ਰਾਮੋਂ ਜਿਆਦਾ ਕਰਕੇ ਮਿਲਦਾ ਹੈ। ਆਧੁਨਿਕ ਵਿਦਵਾਨ ਇਸ ਮਸਲੇ ਉੱਤੇ ਇਕਮਤ ਨਹੀਂ ਹਨ। ਗੁਰੂ ਅੰਗਦ ਦੇਵ ਜੀ ਖਤ੍ਰੀਆਂ ਵਿੱਚੋਂ ਤ੍ਰਿਹਣ ਗੋਤ ਨਾਲ ਸਬੰਧਿਤ ਹਨ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਤ੍ਰੇਹਣ ਵੱਡੇ ਖਤ੍ਰੀਆਂ ਦੀ ਇੱਕ ਜਾਤਿ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਇਸ ਗੋਤ ਵਿੱਚ ਪ੍ਰਗਟੇ ਸਨ[5]। ਆਪ ਦਾ ਵੰਸ਼ ਸੂਰਜਵੰਸ਼ੀ ਖਤ੍ਰੀਆਂ ਨਾਲ ਜਾ ਰਲਦਾ ਹੈ।

ਆਪ ਦੇ ਪਿਤਾ ਫੇਰੂ ਮੱਲ ਜੀ ਦੇ ਨਾਨਕੇ, ਮੱਤੇ ਦੀ ਸਰਾਂ ਦੇ ਸਨ ਅਤੇ ਦਾਦਕੇ ਮੰਗੋਵਾਲ ਸਨ ਜੋ ਗੁਜਰਾਤ ਦਾ ਇੱਕ ਪਿੰਡ ਹੈ। ਫੇਰੂ ਮੱਲ ਦੇ ਪਿਤਾ ਬਾਬਾ ਗੇਹਨੂੰ ਮੱਲ ਜੀ ਅਤੇ ਦਾਦਾ ਸੂਰਜ ਮੱਲ ਮੰਗੋਵਾਲ ਰਹਿੰਦੇ ਸਨ। ਗੇਹਨੂੰ ਮੱਲ ਅਕਸਰ ਹੀ ਵਪਾਰ ਦੇ ਸਿਲਸਿਲੇ ਵਿੱਚ ਦੂਰ ਦੁਰਾਡੇ ਜਾਂਦੇ ਰਹਿੰਦੇ ਸਨ।

ਵਪਾਰ ਦੇ ਸਿਲਸਿਲੇ ਵਿੱਚ ਕਈ ਵਾਰ ਮੱਤੇ ਦੀ ਸਰਾਂ ਆਉਣ ਨਾਲ ਸੰਯੋਗਵਸ਼ ਆਪ ਦਾ ਰਿਸ਼ਤਾ ਵੀ ਇੱਥੇ ਹੀ ਹੋ ਗਿਆ। ਗੇਹਨੂੰ ਮੱਲ ਦੇ ਘਰ ਚਾਰ ਬੇਟੇ ਹੋਏ। ਵੱਡੇ ਦਾ ਨਾਂ ਭਾਈ ਰਾਜਾਨੀ, ਦੂਜਾ ਗੁਰਯਾ ਮੱਲ, ਤੀਜੇ ਬਾਬਾ ਫੇਰੂ ਮੱਲ ਤੇ ਚੌਥੇ ਸਭ ਤੋਂ ਛੋਟੇ ਅਰਥੀ ਮੱਲ ਸਨ। ਬਾਬਾ ਫੇਰੂ ਮੱਲ ਪੜ੍ਹ-ਲਿਖ ਕੇ ਹਿਸਾਬ-ਕਿਤਾਬ ਵਿੱਚ ਨਿਪੁੰਨ ਹੋ ਗਏ। ਆਪ ਨੇ ਫਾਰਸੀ ਦੀ ਤਾਲੀਮ ਵੀ ਹਾਸਿਲ ਕੀਤੀ। ਨਾਨਕਿਆਂ ਨੇ ਆਪ ਦਾ ਰਿਸ਼ਤਾ ਪਿੰਡ ਵਿੱਚ ਹੀ ਕਰ ਦਿੱਤਾ। ਆਪ ਦੀ ਪਤਨੀ ਦਾ ਨਾਮ ਸਭਰਾਈ (ਮਾਤਾ ਰਾਮੋਂ) ਸੀ। ਇੱਥੇ ਹੀ 31 ਮਾਰਚ, 1504 ਨੂੰ ਲਹਿਣਾ ਜੀ ਦਾ ਜਨਮ ਹੋਇਆ।

ਭਾਈ ਲਹਿਣਾ ਜੀ ਦਾ ਸਮਾਂ ਅਮਨ ਚੈਨ ਵਾਲਾ ਨਹੀਂ ਸਗੋਂ ਰਾਜ ਪਲਟੇ ਤੇ ਲੜਾਈਆਂ, ਝਗੜਿਆਂ ਦਾ ਸਮਾਂ ਸੀ। ਹਿੰਦੂ ਤੇ ਮੁਸਲਮਾਨ ਦੋ ਪ੍ਰਤੱਖ ਵਰਗ ਸਨ। ਔਰਤਾਂ ਘਰ ਦੇ ਕੰਮਾਂ, ਕਾਰਾਂ ਬੱਚਿਆਂ ਤੱਕ ਸੀਮਤ ਸਨ। ਗੁਰੂ ਅੰਗਦ ਦੇਵ ਜੀ ਦੇ ਸਮੇਂ ਤੱਕ ਹਿੰਦੁਸਤਾਨ ਨੂੰ ਇਸਲਾਮੀ ਪਰਾਧੀਨਤਾ ਵਿੱਚ ਆਇਆਂ ਪੰਜ ਛੇ ਸੌ ਸਾਲ ਹੋ ਚੁੱਕੇ ਸਨ। 1000-1026 ਤੱਕ ਭਾਰਤ ਤੇ ਮਹਿਮੂਦ ਗਜਨਵੀ ਨੇ ਹਮਲੇ ਕੀਤੇ ਤੇ 1175 ਵਿੱਚ ਮੁਹੰਮਦ ਗੌਰੀ ਨੇ ਹਮਲੇ ਸ਼ੁਰੂ ਕਰ ਦਿੱਤੇ। ਸੰਨ 1206 ਤੋਂ 1265 ਤੱਕ ਗੁਲਾਮ ਵੰਸ਼ ਦੇ ਰਾਜਿਆਂ ਨੇ ਰਾਜ ਕੀਤਾ ਫਿਰ ਤੁਗਲਕ ਤੇ ਲੋਧੀਆਂ

ਨੇ ਰਾਜ ਕੀਤਾ। ਪੰਜਾਬ ਵਿੱਚ ਦੌਲਤ ਖਾਂ ਲੋਧੀ ਗੁਰੂ ਨਾਨਕ ਦਾ ਸਮਕਾਲੀ ਸੀ। ਉਸ ਤੋਂ ਬਾਅਦ 1526 ਈ. ਵਿੱਚ ਬਾਬਰ ਨੇ ਭਾਰਤ ਤੇ ਜਿੱਤ ਪ੍ਰਾਪਤ ਕੀਤੀ ਤੇ ਮੁਗਲ ਰਾਜ ਦਾ ਆਰੰਭ ਹੋਇਆ।[6] ਗੁਰੂ ਅੰਗਦ (ਭਾਈ ਲਹਿਣਾ) ਦਾ ਪਰਿਵਾਰ ਵੀ ਬਾਬਰ ਦੀ ਲੁੱਟ ਦਾ ਸ਼ਿਕਾਰ ਹੋਇਆ। ਬਾਬਰ ਨੇ ਮੱਤੇ ਦੀ ਸਰ੍ਹਾਂ ਤੇ ਵੀ ਹਮਲਾ ਕੀਤਾ ਇਸ ਤਰ੍ਹਾਂ ਮੱਤੇ ਦੀ ਸਰ੍ਹਾਂ ਬਾਬਰ ਦੇ ਹਮਲਿਆਂ ਵੇਲੇ ਤਬਾਹ ਹੋ ਗਿਆ ਸੀ। ਤਬਾਹੀ ਤੋਂ ਮਗਰੋਂ ਜਿਹੜਾ ਪਿੰਡ ਵਸਿਆ ਉਸਨੂੰ ਨਾਗੇ ਦੀ ਸਰਾਇ ਦਾ ਨਾਮ ਦਿੱਤਾ ਗਿਆ। ਭਾਈ ਲਹਿਣਾ ਦੇ ਪਿਤਾ ਆਪਣਾ ਕਾਰੋਬਾਰ ਸ਼ੁਰੂ ਕਰਨ ਲਈ ਉਥੇ ਵੱਸ ਗਏ।

ਫੇਰੂ ਮੱਲ ਬਹੁਤ ਹੀ ਸ਼ਾਂਤ ਸੁਭਾਅ ਦੇ ਮਾਲਕ ਸਨ। ਆਪ ਇੱਕ ਇਮਾਨਦਾਰ ਤੇ ਨੇਕ-ਦਲ ਇਨਸਾਨ ਸਨ। ਆਪ ਵਪਾਰ ਦੇ ਨਾਲ-ਨਾਲ ਸ਼ਾਹੂਕਾਰੀ ਵੀ ਕਰਦੇ ਸਨ। ਆਪ ਦੇਵੀ ਭਗਤ ਸਨ ਤੇ ਹਰ ਸਾਲ ਸੰਗਤਾਂ ਦਾ ਜੱਥਾ ਲੈ ਕੇ ਲਾਟਾਂ ਵਾਲੀ ਜਵਾਲਾਮੁਖੀ ਦੇ ਦਰਸ਼ਨਾਂ ਲਈ ਜਾਂਦੇ ਸਨ। ਸੁਭਾਵਿਕ ਹੈ ਘਰ ਵਿਚਲੇ ਧਾਰਮਿਕ ਮਾਹੌਲ ਦਾ ਅਸਰ ਭਾਈ ਲਹਿਣਾ ਜੀ ਤੇ ਹੋਣਾ ਸੀ। ਆਪ ਦੀ ਮਾਤਾ ਆਪ ਨੂੰ ਇੱਕ ਚੰਗਾ ਤੇ ਧਾਰਮਿਕ ਇਨਸਾਨ ਬਣਾਉਣਾ ਚਾਹੁੰਦੀ ਸੀ। ਉਹ ਭਾਈ ਲਹਿਣਾ ਜੀ ਨੂੰ ਹਿੰਦੂ ਧਾਰਮਿਕ ਗ੍ਰੰਥਾਂ ਵਿੱਚੋਂ ਕਹਾਣੀਆਂ ਸੁਣਾਉਂਦੀ ਸੀ। ਜਿਸ ਨੂੰ ਭਾਈ ਲਹਿਣਾ ਜੀ ਧਿਆਨ ਨਾਲ ਸੁਣਦੇ ਤੇ ਆਪ ਵੀ ਦੇਵੀ ਦੇ ਪੁਜਾਰੀ ਬਣ ਗਏ।[7] ਬਚਪਨ ਵਿੱਚ ਭਾਈ ਲਹਿਣਾ ਜੀ ਬਹੁਤ ਨਰਮ ਦਿਲ ਅਤੇ ਹਰੇਕ ਨਾਲ ਨਿਮਰਤਾ ਅਤੇ ਪਿਆਰ ਭਾਵ ਨਾਲ ਪੇਸ਼ ਆਉਣ ਵਾਲੇ ਇਨਸਾਨ ਬਣ ਗਏ। ਆਪ ਛੋਟੇ ਹੁੰਦੇ ਹੀ ਗਰੀਬ ਅਤੇ ਲੋੜਵੰਦ ਲੋਕਾਂ ਨੂੰ ਭੋਜਨ ਛਕਾਉਂਦੇ ਸਨ। ਧਾਰਮਿਕ ਵਿੱਦਿਆ ਦੇ ਨਾਲ-ਨਾਲ ਸੁਭਾਵਿਕ ਸੀ ਪਿਤਾ ਦੇ ਇਨ੍ਹਾਂ ਪੜ੍ਹਿਆ-ਲਿਖਿਆ ਹੋਣ ਕਾਰਣ ਭਾਈ ਲਹਿਣਾ ਜੀ ਨੂੰ ਸਮੇਂ ਅਨੁਸਾਰ ਸਿੱਖਿਆ ਦਿੱਤੀ ਜਾਂਦੀ। ਭਾਈ ਲਹਿਣਾ ਜੀ ਧਰਮ, ਹਿਸਾਬ, ਸੰਸਕ੍ਰਿਤ ਅਤੇ ਗੁਰਮੁਖੀ ਵਿੱਚ ਨਿਪੁੰਨ ਸਨ। ਆਪ ਦੀ ਬਾਣੀ ਦਾ ਅਧਿਐਨ ਕਰਨ ਤੋਂ ਪਤਾ ਲਗਦਾ ਹੈ ਕਿ ਆਪ ਨੇ ਸਾਰੇ ਹਿੰਦੂ ਧਰਮ ਤੇ ਸੰਸਕ੍ਰਿਤ ਗ੍ਰੰਥਾਂ ਦਾ ਅਧਿਐਨ ਕੀਤਾ ਹੋਇਆ ਸੀ। ਪੜ੍ਹ-ਲਿਖ ਕੇ ਭਾਈ ਲਹਿਣਾ ਜੀ ਆਪਣੇ ਪਿਤਾ ਫੇਰੂ ਮੱਲ ਜੀ ਨਾਲ ਦੁਕਾਨਦਾਰੀ ਦੇ ਕੰਮ ਵਿੱਚ ਮੱਦਦ ਕਰਵਾਉਣ ਲੱਗ ਪਏ। ਆਪ ਦਾ ਰਿਸ਼ਤਾ ਮਾਤਾ ਵਿਰਾਈ ਰਾਹੀਂ ਸੰਘਰ ਵਸਨੀਕ ਸ਼ਾਹੂਕਾਰ ਦੇਵੀ ਚੰਦ ਮਰਵਾਹ ਖੱਤਰੀ ਦੀ ਪੁੱਤਰੀ ਬੀਬੀ ਖੀਵੀ ਨਾਲ ਹੋਇਆ। ਮਾਤਾ ਵਿਰਾਈ ਚੌਧਰੀ ਤਖਤ ਮੱਲ ਦੀ ਭੈਣ ਸੀ। ਚੌਧਰੀ ਤਖਤ ਮੱਲ ਜੋ ਤਕੜਾ ਜਗੀਰਦਾਰ ਸੀ, ਕੋਲ ਫੇਰੂ ਮੱਲ ਨੇ ਵਪਾਰ ਵਿੱਚ ਘਾਟਾ ਪੈਣ ਤੋਂ ਬਾਅਦ ਨੌਕਰੀ ਕੀਤੀ ਸੀ। ਫੇਰੂ ਮੱਲ ਬਹੁਤ ਹੀ ਇਮਾਨਦਾਰ ਸੀ ਪਰੰਤੂ ਹਿਸਾਬ-ਕਿਤਾਬ ਵਿੱਚ ਗਲਤੀ ਲੱਗਣ ਨਾਲ ਤਖਤ ਮੱਲ ਨੇ ਹੇਰਾਫੇਰੀ ਦਾ ਦੋਸ਼ ਲਗਾ ਦਿੱਤਾ, ਜਿਸ ਕਰਕੇ ਆਪ ਉੱਥੋਂ ਕੰਮ ਛੱਡ ਕੇ ਸੰਘਰ ਹੱਟੀ ਪਾ ਕੇ ਬੈਠ ਗਏ ਭਾਵੇਂ ਬਾਅਦ ਵਿੱਚ ਤਖਤ ਮੱਲ ਨੂੰ ਆਪਣੀ ਗਲਤੀ ਦਾ ਅਹਿਸਾਸ ਹੋ ਗਿਆ ਪਰ ਭਾਈ ਫੇਰੂ ਮੱਲ ਨੇ ਆਪਣਾ ਕੰਮ ਕਰਨਾ ਹੀ ਮੁਨਾਸਿਬ ਸਮਝਿਆ। ਤਖਤ ਮੱਲ ਦੀ ਭੈਣ ਮਾਤਾ ਵਿਰਾਈ ਬਹੁਤ ਹੀ ਧਾਰਮਿਕ, ਮਿੱਠੇ ਸੁਭਾਅ ਦੀ ਮਾਲਿਕ ਸੀ। ਉਹ ਭਾਈ ਫੇਰੂ ਮੱਲ ਦੀ ਮੂੰਹ ਬੋਲੀ ਭੈਣ ਬਣੀ ਹੋਈ ਸੀ ਤੇ ਉਸਦਾ ਭਾਈ ਲਹਿਣਾ ਜੀ ਨਾਲ ਬਹੁਤ ਪ੍ਰੇਮ ਸੀ। ਮਾਤਾ ਵਿਰਾਈ ਨੇ ਹੀ ਭਾਈ ਲਹਿਣਾ ਜੀ ਦਾ ਰਿਸ਼ਤਾ ਕਰਵਾਇਆ ਸੀ। ਇਸ ਤਰ੍ਹਾਂ ਭਾਈ ਲਹਿਣਾ ਜੀ ਦਾ ਵਿਆਹ

*ਬੰਸਾਵਲੀਨਾਮਾ*[8], *ਤਵਾਰੀਖ ਗੁਰੂ ਖਾਲਸਾ*[9] ਅਨੁਸਾਰ 16 ਮੱਘਰ, 1519 ਈ. ਨੂੰ ਹੋਇਆ ।

ਬੀਬੀ ਖੀਵੀ ਸਿਆਣੀ ਤੇ ਮਿੱਠੇ ਸੁਭਾਅ ਵਾਲੀ ਔਰਤ ਸੀ । ਮਾਤਾ ਖੀਵੀ ਦੇ ਪਿਤਾ ਭਾਈ ਦੇਵੀ ਚੰਦ ਧਰਮੀ ਤੇ ਨੇਕ ਪੁਰਸ਼ ਸਨ । ਘਰ ਦੇ ਅਜਿਹੇ ਮਾਹੌਲ ਵਿੱਚ ਪਲ ਕੇ ਖੀਵੀ ਠਹਿਰੇ ਸੁਭਾਅ ਦੀ ਨਰਮ-ਦਿਲ ਔਰਤ ਬਣ ਗਈ । ਉਹ ਸੁਘੜ, ਸਿਆਣੀ ਲੜਕੀ ਸੀ । ਮਾਤਾ ਖੀਵੀ ਭਾਈ ਲਹਿਣਾ ਜੀ ਦੇ ਅਧਿਆਤਮਕ ਸਫਰ ਵਿੱਚ ਕਦੇ ਰੋੜਾ ਨਹੀਂ ਬਣੇ ਸਨ । ਆਪ ਨੇ ਖੁਸ਼ੀ-ਖੁਸ਼ੀ ਘਰੇਗੀ ਜ਼ਿੰਮੇਵਾਰੀਆਂ ਨੂੰ ਨਿਭਾਇਆ । ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਤੇ ਕਿਰਪਾ ਕੀਤੀ ਤੇ ਨਾਲ ਹੀ ਮਾਤਾ ਖੀਵੀ ਦੇ ਹਿੱਸੇ ਲੰਗਰ ਦੀ ਜ਼ਿੰਮੇਵਾਰੀ ਲਾਈ । ਇਸ ਗੱਲ ਦਾ ਵਿਵਰਣ ਭਾਈ ਵੀਰ ਸਿੰਘ ਦੇ *'ਅਸ਼ਟ ਗੁਰ ਚਮਤਕਾਰ'* ਦੇ ਵਿੱਚ ਮਿਲਦਾ ਹੈ ਜਦੋਂ ਮਾਤਾ ਖੀਵੀ ਬਿਹਬਲ ਹੋਈ ਗੁਰੂ ਅੰਗਦ ਦੇਵ ਜੀ ਦੇ ਚਰਣਾਂ ਤੇ ਸੀਸ ਨਿਵਾ ਕੇ ਆਪਣੇ ਲਈ ਹੁਕਮ ਮੰਗਦੀ ਹੈ ਤੇ ਗੁਰੂ ਅੰਗਦ ਦੇਵ ਜੀ ਨੇ ਫੁਰਮਾਇਆ "ਜਦੋਂ ਮੇਰੇ ਦਾਤਾ ਨੇ ਮੈਨੂੰ ਸ਼ਬਦ ਦਾਨ ਦਾ ਕੜਛਾ ਬਖਸ਼ਿਆ ਸੀ ਤਦੋਂ ਤੇਰੇ ਹਿੱਸੇ ਅੰਨ-ਦੇਗ ਦਾ ਕੜਛਾ ਆਇਆ ਸੀ, ਵਰਤਾ ।[10]

ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ ਨੂੰ ਅਮਲੀ ਰੂਪ ਵਿੱਚ ਸਥਾਪਿਤ ਕੀਤਾ । ਗੁਰੂ ਨਾਨਕ ਦੇਵ ਜੀ ਨੇ ਇਸਤਰੀ ਜਾਤੀ ਦਾ ਸਤਿਕਾਰ ਕਰਦਿਆਂ ਉਸਨੂੰ 'ਜਗਤ ਜਣਨੀ' ਦਾ ਮਾਣ ਦਿੱਤਾ । ਏਸੇ ਮਾਣ ਨੂੰ ਗੁਰੂ ਅੰਗਦ ਦੇਵ ਜੀ ਨੇ ਵਧਾਇਆ ਤੇ ਮਾਤਾ ਖੀਵੀ ਨੂੰ ਗੁਰੂ ਘਰ ਦੀ ਸੇਵਾ ਕਰਨ ਲਈ ਲੰਗਰ ਦਾ ਪ੍ਰਬੰਧ ਸੌਂਪਿਆ । ਮਾਤਾ ਖੀਵੀ ਸਿਰਫ ਇੱਕੋ-ਇੱਕ ਅਜਿਹੀ ਗੁਰੂ-ਮਹਿਲ ਹੈ ਜਿਸਦਾ ਜ਼ਿਕਰ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਆਉਂਦਾ ਹੈ । ਭਾਈ ਸਤਾ ਤੇ ਬਲਵੰਡ ਰਾਹੀਂ ਉਚਾਰੀ ਵਾਰ *ਰਾਮਕਲੀ ਦੀ ਵਾਰ ਰਾਇ ਬਲਵੰਡ ਤਥਾ ਸਤੇ ਡੂਮ ਆਖੀ* ਵਿੱਚ ਇੱਕ ਪਉੜੀ ਵਿੱਚ ਮਾਤਾ ਖੀਵੀ ਦਾ ਜ਼ਿਕਰ ਆਉਂਦਾ ਹੈ :

**ਬਲਵੰਡ ਖੀਵੀ ਨੇਕ ਜਨ ਜਿਸ ਬਹੁਤੀ ਛਾਉ ਪਤ੍ਰਾਲੀ ॥**
**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥**
**ਗੁਰ ਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ ॥**
**ਪਏ ਕਬੂਲ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ ॥**
**ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬੭)

ਭਾਈ ਲਹਿਣਾ ਜੀ ਦੇ ਘਰ ਮਾਤਾ ਖੀਵੀ ਦੀ ਕੁੱਖੋਂ ਚਾਰ ਬੱਚੇ ਹੋਏ । ਜਿਨ੍ਹਾਂ ਵਿੱਚੋਂ ਪੁੱਤਰ ਦਾਸੂ ਜੀ, ਪੁੱਤਰੀ ਬੀਬੀ ਅਮਰੋ ਜੀ ਤੇ ਪੁੱਤਰੀ ਬੀਬੀ ਅਨੋਖੀ ਅਤੇ ਪੁੱਤਰ ਦਾਤੂ ਜੀ ਹੋਏ । ਭਾਈ ਲਹਿਣਾ ਜੀ ਆਪਣੇ ਪਿਤਾ ਦੇ ਨਾਲ ਹਰ ਕੰਮ ਵਿੱਚ ਹੱਥ ਵਟਾਉਂਦੇ ਸਨ । ਆਪ ਹਰ ਸਾਲ ਆਪਣੇ ਪਿਤਾ ਨਾਲ ਦੇਵੀ ਦੇ ਦਰਸ਼ਨਾਂ ਨੂੰ ਜਾਂਦੇ ਸਨ । ਫੇਰੂ ਮੱਲ ਜੀ ਦਾ ਦਿਹਾਂਤ 1526 ਈ. ਨੂੰ ਹੋਇਆ । ਉਪਰੰਤ ਆਪ ਵੀ ਪਿਤਾ ਦੇ ਨੇਮ ਮੁਤਾਬਿਕ ਹਰ ਸਾਲ ਸੰਗਤਾਂ ਦਾ ਜੱਥਾ ਲੈ ਕੇ ਦੇਵੀ ਦਰਸ਼ਨਾਂ ਨੂੰ ਜਾਂਦੇ ਰਹੇ । ਆਪ ਨੂੰ ਦੇਵੀ ਪੂਜਾ ਕਰਦਿਆਂ ਕਈ ਸਾਲ ਬੀਤ ਗਏ ਪਰ ਆਪ ਕਿਉਂਕਿ

ਸੱਚੇ ਜਿਗਿਆਸੂ ਸਨ, ਇਸ ਲਈ ਉਹ ਬਾਹਰੀ ਕਰਮ-ਕਾਂਡ ਨਾਲੋਂ ਆਤਮਿਕ ਸ਼ਾਂਤੀ ਦੀ ਭਾਲ ਵਿੱਚ ਸਨ। ਉਹ ਸੱਚੇ ਗੁਰੂ ਦੀ ਭਾਲ ਵਿੱਚ ਸਨ :

**ਜਗਿਆਸਾ ਬਡੀ ਪਰ ਸ਼ਾਂਤਿ ਨਾ ਆਵੈ।**
**ਸਾਧੁ ਅਤੀਤ ਸੁਨੈ, ਤਿਥੈ ਚਲਿ ਜਾਵੈ।**
**ਜੋਗੀ, ਬੈਰਾਗੀ, ਸੰਨਿਆਸੀ ਹੋਈ।**
**ਸਾਧੂ, ਭਗਤੁ ਜੋ ਸੁਣੀਏ ਕੋਈ।**
**ਭੇਟਾ ਲੈ ਕੇ ਜਾਏ ਸਭ ਪਾਸ।**
**ਮਤ ਕਿਧਰੇ ਪੂਰੀ ਹੋਵੈ ਆਸ।**[11]

ਆਪ ਦੀ ਜਿਗਿਆਸਾ ਉਦੋਂ ਪੂਰੀ ਹੋਈ ਜਦੋਂ ਆਪ ਨੇ ਅੰਮ੍ਰਿਤ ਵੇਲੇ ਗੁਰੂ ਨਾਨਕ ਦੇਵ ਜੀ ਦੇ ਸਿੱਖ ਭਾਈ ਜੋਧੇ ਦੇ ਮੂੰਹੋਂ ਗੁਰੂ ਨਾਨਕ ਬਾਣੀ ਸੁਣੀ। ਭਾਈ ਜੋਧ ਉਸ ਸਮੇਂ *ਆਸਾ ਦੀ ਵਾਰ* ਦਾ ਪਾਠ ਕਰ ਰਹੇ ਸਨ। ਭਾਈ ਲਹਿਣਾ ਜੀ ਤੇ ਉਸ ਬਾਣੀ ਦਾ ਬਹੁਤ ਅਸਰ ਹੋਇਆ। ਭਾਈ ਜੋਧ ਉਸ ਸਮੇਂ ਹੇਠ ਲਿਖੀ ਪਉੜੀ ਉਚਾਰ ਰਹੇ ਸਨ :

**ਜਿਤੁ ਸੇਵਿਐ ਸੁਖੁ ਪਾਈਐ**
**ਸੋ ਸਾਹਿਬੁ ਸਦਾ ਸਮ੍ਹਾਲੀਐ ॥**
**ਜਿਤੁ ਕੀਤਾ ਪਾਈਐ ਆਪਣਾ**
**ਸਾ ਘਾਲ ਬੁਰੀ ਕਿਉ ਘਾਲੀਐ ॥**
**ਮੰਦਾ ਮੂਲਿ ਨ ਕੀਚਈ**
**ਦੇ ਲੰਮੀ ਨਦਰਿ ਨਿਹਾਲੀਐ ॥**
**ਜਿਉ ਸਾਹਿਬ ਨਾਲਿ ਨ ਹਾਰੀਐ**
**ਤੇਵੇਹਾ ਪਾਸਾ ਢਾਲੀਐ ॥**
**ਕਿਛੁ ਲਾਹੇ ਉਪਰਿ ਘਾਲੀਐ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਆਪ ਨੇ ਭਾਈ ਜੀ ਤੋਂ ਉਸ ਬਾਣੀ ਦੇ ਰਚਣਹਾਰ ਬਾਰੇ ਪੁੱਛਿਆ ਤੇ ਭਾਈ ਜੋਧੇ ਦੇ ਦੱਸਣ ਤੇ ਆਪ ਗੁਰੂ ਨਾਨਕ ਜੀ ਦੇ ਦਰਸ਼ਨਾਂ ਲਈ ਬਿਹਬਲ ਹੋ ਗਏ। ਆਪ ਨੇ ਗੁਰੂ ਨਾਨਕ ਸਾਹਿਬ ਦਾ ਪਤਾ ਠਿਕਾਣਾ ਲੈ ਕੇ ਇਹ ਫੈਸਲਾ ਕਰ ਲਿਆ ਕਿ ਇਸ ਵਾਰੀ ਦੇਵੀ ਦਰਸ਼ਨਾਂ ਨੂੰ ਜਾਂਦੇ ਹੋਏ ਜ਼ਰੂਰ ਹੀ ਗੁਰੂ ਨਾਨਕ ਜੀ ਦੇ ਕਰਤਾਰਪੁਰ ਵਿਖੇ ਦਰਸ਼ਨ ਕਰਨੇ ਹਨ।

ਇਸ ਵਾਰ ਦੇਵੀ ਦਰਸ਼ਨਾਂ ਨੂੰ ਜਾਂਦੇ ਸਮੇਂ ਆਪ ਰਸਤੇ ਵਿੱਚ ਕਰਤਾਰਪੁਰ ਅਟਕ ਗਏ ਤੇ ਗੁਰੂ ਨਾਨਕ ਜੀ ਦੇ ਦਰਸ਼ਨਾਂ ਲਈ ਤੁਰ ਪਏ। ਇਹ ਸਮਾਂ 1532 ਈ. ਦੇ ਕਰੀਬ ਦਾ ਹੈ। ਗੁਰੂ ਨਾਨਕ ਜੀ ਆਪ ਜਾਣੀਜਾਣ ਸਨ, ਉਹ ਆਪ ਅੱਗੋਂ ਭਾਈ ਲਹਿਣੇ ਨੂੰ ਲੈਣ ਪੁੱਜ ਜਾਂਦੇ ਹਨ।

ਪਰੰਤੂ ਭਾਈ ਲਹਿਣਾ ਇਸ ਗੱਲੋਂ ਅਨਜਾਣ ਹਨ ਕਿ ਗੁਰੂ ਨਾਨਕ ਆਪ ਚੱਲ ਉਸ ਨੂੰ ਅੱਗੋਂ ਲੈਣ ਆਇਆ ਹੈ। ਆਪ ਭਾਈ ਲਹਿਣਾ ਨੂੰ ਘੋੜੀ ਤੇ ਸਵਾਰ ਕਰਾਉਂਦੇ ਹਨ ਤੇ ਗੁਰੂ ਨਾਨਕ ਜੀ ਆਪ ਪੈਦਲ ਤੁਰੀ ਜਾ ਰਹੇ ਹਨ। ਧਰਮਸਾਲ ਪੁੱਜ ਕੇ ਭਾਈ ਲਹਿਣੇ ਨੇ ਘੋੜੀ ਬੰਨ੍ਹੀ ਤਾਂ ਅੱਗੇ ਬੈਠੇ ਮਹਾਂਪੁਰਸ਼ ਗੁਰੂ ਨਾਨਕ ਜੀ ਹੀ ਸਨ ਜੋ ਭਾਈ ਲਹਿਣੇ ਨੂੰ ਅੱਗੋਂ ਲੈ ਕੇ ਆਏ ਸਨ। ਆਪ ਨੇ ਬਹੁਤ ਸ਼ਰਮਿੰਦਗੀ ਮਹਿਸੂਸ ਕੀਤੀ ਪਰ ਗੁਰੂ ਨਾਨਕ ਨੇ ਆਪ ਨੂੰ ਇਹ ਦ੍ਰਿੜ੍ਹ ਕਰਵਾ ਦਿੱਤਾ ਕਿ ਜਿਸ ਨੂੰ ਪਰਮਾਤਮਾ ਨੇ ਦੇਣਾ ਹੋਵੇ, ਭਾਵ ਉਸ ਤੇ ਕ੍ਰਿਪਾ ਕਰਨੀ ਹੋਵੇ ਪਰਮਾਤਮਾ ਆਪ ਉਸ ਸੇਵਕ ਨੂੰ ਅੱਗੇ ਹੋ ਕੇ ਲੈਣ ਆਉਂਦਾ ਹੈ। ਭਾਈ ਗੁਰਦਾਸ ਜੀ ਆਪਣੀ ਵਾਰ ਵਿਚ ਇਹ ਵਿਚਾਰ ਪੇਸ਼ ਕਰਦੇ ਹਨ ਕਿ ਸੱਚੇ ਜਗਿਆਸੂ ਨੂੰ ਲੈਣ ਪਰਮਾਤਮਾ ਆਪ ਬਹੁੜਦਾ ਹੈ:

**ਚਰਨ ਸਰਨ ਗੁਰ ਏਕਾ ਪੈਂਡਾ ਜਾਇ ਚਲ,**
**ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ।**

ਗੁਰੂ ਨਾਨਕ ਜੀ ਨੂੰ ਮਿਲਣ ਤੋਂ ਬਾਅਦ ਭਾਈ ਲਹਿਣੇ ਦੀ ਕਾਇਆ ਹੀ ਪਲਟ ਜਾਂਦੀ ਹੈ। ਆਪ ਨੂੰ ਕਈ ਸਮੇਂ ਤੋਂ ਲੱਗੀ ਭਟਕਣਾ ਸ਼ਾਂਤ ਹੁੰਦੀ ਨਜ਼ਰ ਆਉਂਦੀ ਹੈ। ਭਾਈ ਲਹਿਣਾ ਜੀ ਆਪਣਾ ਤਨ, ਮਨ ਗੁਰੂ ਨਾਨਕ ਜੀ ਨੂੰ ਅਰਪਣ ਕਰ ਦਿੰਦੇ ਹਨ। ਆਪ ਗੁਰੂ ਦੇ ਦੱਸੇ ਮਾਰਗ ਤੇ ਚੱਲਦੇ ਹੋਏ ਜੀਵਨ ਗੁਜ਼ਾਰਨ ਦਾ ਨਿਸ਼ਚਾ ਕਰ ਲੈਂਦੇ ਹਨ। ਭਾਈ ਲਹਿਣਾ ਜੀ ਨੇ ਦੇਖਿਆ ਕਿ ਜਿਸ ਦੇਵੀ ਦੇ ਦਰਸ਼ਨਾਂ ਲਈ ਉਹ ਜਾ ਰਹੇ ਸਨ ਉਹ ਤਾਂ ਖ਼ੁਦ ਗੁਰੂ ਨਾਨਕ ਦੇ ਦਰ ਦੀ ਸੇਵਾਦਾਰ ਹੈ ਜੋ ਗੁਰੂ ਦੇ ਦੁਆਰੇ ਹਰ ਰੋਜ਼ ਆ ਕੇ ਝਾੜੂ ਦੀ ਸੇਵਾ ਕਰਦੀ ਸੀ। ਬੰਸਾਵਲੀਨਾਮੇ ਅਨੁਸਾਰ:–

**ਲਹਣੇ ਕੋ ਤਹਾਂ, ਦਰਸ਼ਨ ਦੇਵੀ ਕਾ ਭਇਆ।**
**ਲਹਣਾ ਜੀ ਰਹੈ, ਸਾਥੁ ਸਾਰਾ ਉਠਿ ਗਿਆ।**
**ਸਾਥੀ ਕਹਿਣ ਚਲ ਦੇਵੀ ਦੁਆਰੇ।**
**ਇਨ ਕਹਿਆ ਕਾਰਜ ਰਾਸ ਹੂਏ ਹਮਾਰੇ।**[12]

ਜਦੋਂ ਭਾਈ ਲਹਿਣਾ ਜੀ ਦੇਵੀ ਦੇ ਗੁਰੂ ਨਾਨਕ ਪ੍ਰਤੀ ਸੇਵਾ ਭਾਵ ਨੂੰ ਦੇਖਦੇ ਹਨ ਤਾਂ ਆਪ ਨਿਸ਼ਚਾ ਕਰਦੇ ਹਨ ਕਿ ਜਿਸ ਦਰ ਦੇ ਵੱਡੇ–ਵੱਡੇ ਦੇਵੀ ਦੇਵਤਾ ਵੀ ਪੁਜਾਰੀ ਹਨ, ਕਿਉਂ ਨਾ ਉਸ ਇਕ ਦਰ ਦੇ ਹੋ ਕੇ ਰਿਹਾ ਜਾਵੇ। ਇਸ ਤਰ੍ਹਾਂ ਭਾਈ ਲਹਿਣਾ ਜੀ ਗੁਰੂ ਨਾਨਕ ਦੇ ਹੋ ਕੇ ਰਹਿ ਜਾਂਦੇ ਹਨ। ਆਪ ਕਈ ਦਿਨ ਗੁਰੂ ਨਾਨਕ ਦੀ ਸ਼ਰਨ ਵਿਚ ਰਹਿ ਕੇ ਗੁਰਬਾਣੀ ਦਾ ਅਨੰਦ ਮਾਣਦੇ ਹਨ ਤੇ ਸੇਵਾ ਕਰਦੇ ਹਨ। ਗੁਰੂ ਨਾਨਕ ਜੀ ਜਾਣੀਜਾਣ ਸਨ। ਆਪ ਨੇ ਭਾਈ ਲਹਿਣਾ ਨੂੰ ਘਰ ਹੋ ਕੇ ਆਉਣ ਦਾ ਹੁਕਮ ਦਿੱਤਾ। ਭਾਈ ਲਹਿਣਾ ਗੁਰੂ ਦੀ ਆਗਿਆ ਮੋੜ ਨਾ ਸਕੇ। ਆਪ ਘਰ ਤਾਂ ਗਏ ਪਰ ਆਪ ਦਾ ਧਿਆਨ ਗੁਰੂ ਚਰਨਾਂ ਵਿਚ ਹੀ ਰਿਹਾ। ਆਪ ਦੁਨਿਆਵੀ ਜ਼ਿੰਮੇਵਾਰੀਆਂ ਤੋਂ ਮੁਕਤ ਹੋ ਕੇ ਗੁਰੂ ਨਾਨਕ ਦੇ ਦੱਸੇ ਰਾਹ ਤੇ ਚੱਲ ਕੇ ਅਧਿਆਤਮਿਕ ਯਾਤਰਾ ਕਰਨੀ ਚਾਹੁੰਦੇ ਸਨ। ਆਪ ਨੇ ਫੈਸਲਾ ਕੀਤਾ ਕਿ ਘਰੇਲੂ ਜ਼ਿੰਮੇਵਾਰੀਆਂ ਨੂੰ ਨਿਭਾਅ ਕੇ ਗੁਰੂ ਬਾਬੇ ਦੇ ਚਰਣੀਂ ਜਾ ਲੱਗਣਾ ਹੈ। ਆਪ ਨੇ ਘਰ ਜਾ ਕੇ ਆਪਣੇ ਵੱਡੇ ਪੁੱਤਰ ਦਾਸੂ ਨੂੰ ਹੱਟੀ ਤੇ ਬਿਠਾਇਆ ਤਾਂ ਉਹ ਕੰਮਕਾਰ ਸੰਭਾਲ

ਲਵੇ। ਬੀਬੀ ਅਮਰੋ ਜੋ ਹੁਣ ਵਿਆਹੁਣ ਦੇ ਯੋਗ ਹੋ ਚੁੱਕੀ ਸੀ, ਦਾ ਰਿਸ਼ਤਾ ਪਿੰਡ ਬਾਸਰਕੇ, ਗੁਰੂ ਅਮਰਦਾਸ ਜੀ ਦੇ ਸਭ ਤੋਂ ਛੋਟੇ ਭਰਾ ਮਾਣਕ ਚੰਦ ਦੇ ਪੁੱਤਰ ਬਾਬਾ ਜਸੂ ਨਾਲ ਕਰ ਦਿੱਤਾ। ਬੀਬੀ ਅਮਰੋ ਦੀ ਸ਼ਾਦੀ ਕਰਨ ਉਪਰੰਤ ਆਪ ਨੇ ਗੁਰੂ ਨਾਨਕ ਦੇ ਚਰਣਾਂ ਕਮਲਾਂ ਵਿਚ ਪੱਕੇ ਤੌਰ ਤੇ ਰਹਿਣ ਦਾ ਨਿਸ਼ਚਾ ਕਰ ਲਿਆ। ਘਰਦਿਆਂ ਨੇ ਮੋਹ ਵੱਸ ਆਪ ਨੂੰ ਰੋਕਣ ਦੇ ਯਤਨ ਕੀਤੇ ਪਰ ਆਪ ਗੁਰੂ ਨਾਨਕ ਦੇ ਲਈ ਪੂਰੀ ਤਰ੍ਹਾਂ ਸਮਰਪਿਤ ਸਨ। ਮਾਤਾ ਖੀਵੀ ਤਪ-ਤਿਆਗ ਦੀ ਮੂਰਤ ਸੀ। ਆਪ ਪਤੀ ਦੀ ਰਜ਼ਾ ਅੱਗੇ ਰੁਕਾਵਟ ਨਹੀਂ ਬਣੇ। ਇਸ ਤਰ੍ਹਾਂ ਭਾਈ ਲਹਿਣਾ ਜੀ ਫਿਰ ਕਰਤਾਰਪੁਰ ਗੁਰੂ ਨਾਨਕ ਜੀ ਦੀ ਸੇਵਾ ਵਿਚ ਜਾ ਬਿਰਾਜੇ। ਕਰਤਾਰਪੁਰ ਭਾਈ ਲਹਿਣਾ ਜੀ ਦੇ ਨਿੱਤ ਕਰਮ ਵਿਚ ਗੁਰੂ ਨਾਨਕ ਦੀ ਬਾਣੀ ਪੜ੍ਹਨਾ ਅਤੇ ਸੇਵਾ ਕਰਨਾ ਸੀ। ਇੱਥੇ ਰਹਿੰਦਿਆਂ ਆਪ ਨੂੰ ਕਈ ਪ੍ਰੀਖਿਆਵਾਂ ਵਿਚੋਂ ਗੁਜਰਨਾ ਪਿਆ। ਪਹਿਲਾਂ ਦੇਵੀ ਪੂਜ ਹੋਣ ਕਰ ਕੇ ਆਪ ਕਿਰਿਆ-ਕਰਮਾਂ, ਪੂਜਾ-ਅਰਚਨਾ ਆਦਿ ਸੰਸਕਾਰਾਂ ਵਿਚ ਗੱਸੇ ਹੋਏ ਸਨ। ਗੁਰੂ ਨਾਨਕ ਜੀ ਨੇ ਨਵੇਂ ਸਿਰਿਉਂ ਆਪ ਦੀ ਘਾੜਤ ਘੜੀ। ਉਹ ਨਿਮਰਤਾ ਦੇ ਧਾਰਨੀ, ਗੁਰੂ ਨਾਨਕ ਦੇ ਆਗਿਆਕਾਰ ਬਣੇ। ਆਪ ਗੁਰੂ ਨਾਨਕ ਦੀ ਕਥਨੀ ਤੇ ਪੂਰਾ ਉਤਰਦੇ। ਆਪ ਨੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਤਿਆਗ ਦਿੱਤਾ ਤੇ ਪੂਰੀ ਤਰ੍ਹਾਂ ਗੁਰੂ ਸੇਵਾ ਨੂੰ ਸਮਰਪਿਤ ਹੋ ਗਏ। ਭਾਈ ਲਹਿਣਾ ਜੀ ਕਰਤਾਰਪੁਰ ਰਹਿੰਦਿਆਂ ਕਈ ਪ੍ਰਸਥਿਤੀਆਂ ਵਿਚੋਂ ਗੁਜ਼ਰੇ ਤਾਂ ਜੋ ਉਹ ਗੁਰੂ ਦੀ ਨਦਿਰ ਵਿਚ ਪ੍ਰਵਾਨ ਹੋ ਸਕਣ। ਭਾਈ ਲਹਿਣਾ ਜੀ ਗੁਰੂ ਨਾਨਕ ਜੀ ਦੇ ਅੰਗ-ਸੰਗ ਵਿਚਰਦਿਆਂ ਸੇਵਾ ਭਾਵ ਵਿਚ ਪ੍ਰਵਾਨ ਚੜ੍ਹੇ। ਆਪ ਕਰਤਾਰਪੁਰ ਪਹੁੰਚ ਕੇ ਗੁਰੂ ਨਾਨਕ ਦੇ ਮਗਰ ਖੇਤਾਂ ਵਿਚ ਚਲੇ ਜਾਂਦੇ ਹਨ ਜਿੱਥੇ ਗੁਰੂ ਜੀ ਨੂੰ ਵੇਖ ਕੇ ਆਪ ਵੀ ਖੇਤਾਂ ਵਿਚ ਨਦੀਨ ਕੱਢਣ ਲੱਗ ਪੈਂਦੇ ਪਰ ਖੇਤੀ ਨਾ ਕਰਨ ਕਰ ਕੇ ਆਪ ਨਦੀਨ ਦੇ ਨਾਲ-ਨਾਲ ਬੂਟੇ ਵੀ ਪੁੱਟਣ ਲੱਗੇ। ਪਰ ਗੁਰੂ ਜੀ ਨੇ ਆਪ ਨੂੰ ਪੁੱਟਣ ਨਹੀਂ ਸਗੋਂ ਬੂਟੇ ਲਗਾਉਣ ਦਾ ਉਪਦੇਸ਼ ਦਿੱਤਾ। ਲਹਿਣਾ ਜੀ ਨਦੀਨ ਦੀ ਪੰਡ ਬਿਨਾਂ ਆਪਣੇ ਵਸਤਰਾਂ ਦੀ ਪਰਵਾਹ ਕਰੇ ਸਿਰ ਤੇ ਚੁੱਕ ਕੇ ਤੁਰ ਪੈਂਦੇ ਸਨ। ਗੁਰੂ ਨਾਨਕ ਜੀ ਹੀ ਜਾਣਦੇ ਹਨ ਕਿ ਇਹ ਚਿੱਕੜ ਦੁਨਿਆਦਾਰੀ ਦੀ ਪੰਡ ਹੈ ਜਿਸ ਵਿਚ ਗਲਤਾਨ ਨਹੀਂ ਹੋਣਾ ਸਗੋਂ ਸਹਿਜੇ ਹੀ ਇਸ ਵਿਚੋਂ ਨਿਕਲਣਾ ਹੈ। ਇਹ ਦੀਨ-ਦੁਨੀਆਂ ਦਾ ਛੱਤਰ ਹੈ:-

**ਗੁਰਸਾਖੀ ਸੁਨ ਬੈਨ ਉਚਾਰੇ। ਨਹੀਂ ਪੰਕ ਸੰਗ ਭਰਯੋ ਭਾਰੇ।**
**ਦੀਨ ਦੁਨੀ ਕਾ ਛੱਤ੍ਰ ਸੁ ਦੀਓ। ਅਪਰ ਨ ਇਹ ਸਮ ਜਗ ਮਹਿ ਥੀਓ।**[13]

ਭਾਈ ਲਹਿਣਾ ਜੀ ਪੂਰੀ ਤਰ੍ਹਾਂ ਗੁਰੂ ਸੇਵਾ ਵਿਚ ਸਮਰਪਿਤ ਹੋ ਗਏ। ਇਸ ਸਬੰਧੀ ਕਈ ਕਥਾਵਾਂ ਮਿਲਦੀਆਂ ਹਨ। ਜਿਵੇਂ *The Life Story of Guru Angad Dev Ji* ਵਿਚ ਵੇਰਵਾ ਮਿਲਦਾ ਹੈ। ਇਹਨਾਂ ਕਥਾਵਾਂ ਨੂੰ ਸੰਖੇਪ ਇੱਥੇ ਬਿਆਨ ਕੀਤਾ ਗਿਆ ਹੈ।[14] ਜਦੋਂ ਵੀ ਗੁਰੂ ਨਾਨਕ ਰਾਵੀ ਤੇ ਇਸ਼ਨਾਨ ਕਰਨ ਜਾਂਦੇ ਤਾਂ ਭਾਈ ਲਹਿਣਾ ਜੀ ਉਹਨਾਂ ਦੇ ਨਾਲ ਹੀ ਜਾਂਦੇ। ਇਕ ਵਾਰ ਜਦੋਂ ਗੁਰੂ ਜੀ ਇਸ਼ਨਾਨ ਕਰ ਰਹੇ ਸਨ ਤਾਂ ਮੀਂਹ ਦੇ ਨਾਲ ਗੜ੍ਹੇ ਵੀ ਪੈਣ ਲੱਗ ਪਏ। ਭਾਈ ਲਹਿਣਾ ਜੀ ਅਡੋਲ ਖੜੇ ਰਹੇ ਤਾਂ ਕਿ ਆਪ ਗੁਰੂ ਵੱਲੋਂ ਬੇਮੁਖ ਨਾ ਹੋ ਜਾਣ। ਗੁਰੂ ਨਾਨਕ ਜੀ ਹੀ ਭਾਈ ਲਹਿਣਾ ਲਈ ਸਭ ਕੁਝ ਸਨ। ਆਪ ਗਰੂ ਜੀ ਦੀ ਰਜ਼ਾ ਵਿਚ ਰਾਜੀ ਸਨ। ਗੁਰੂ ਜੀ ਦੇ

ਪੁੱਛਣ ਤੇ ਕਿ ਰਾਤ ਕਿੰਨੀ ਬੀਤੀ ਹੈ, ਆਪ ਅਨੁਸਾਰ ਕਿੰਨੀ ਕੁ ਬੀਤੀ ਹੈ ਤੇ ਕਿੰਨੀ ਰਹਿੰਦੀ ਹੈ ਆਪ ਤੋਂ ਬਿਨਾਂ ਕੌਣ ਜਾਣ ਸਕਦਾ ਹੈ। ਗੁਰੂ ਜੀ ਭਾਈ ਲਹਿਣਾ ਦੇ ਨਾਲ ਆਪਣੇ ਪੁੱਤਰਾਂ ਤੇ ਹੋਰ ਸੇਵਕਾਂ ਦੀ ਵੀ ਪ੍ਰੀਖਿਆ ਲੈ ਰਹੇ ਸਨ ਪਰ ਹਰ ਵਾਰ ਭਾਈ ਲਹਿਣਾ ਜੀ ਆਪ ਦੀ ਕਸੌਟੀ ਤੇ ਪੂਰਾ ਉਤਰਦੇ। ਇਕ ਵਾਰ ਜਦੋਂ ਗੁਰੂ ਜੀ ਆਪਣੇ ਪੁੱਤਰਾਂ ਨੂੰ ਕੱਪੜੇ ਧੋਣ ਲਈ ਆਖਦੇ ਹਨ ਤਾਂ ਉਹ ਨਾਂਹ ਕਰ ਦਿੰਦੇ ਹਨ ਪਰ ਭਾਈ ਲਹਿਣਾ ਜੀ ਰਾਤ ਨੂੰ ਕਪੜੇ ਧੋਣ ਚਲੇ ਜਾਂਦੇ ਹਨ। ਇਸੇ ਤਰ੍ਹਾਂ ਮੋਈ ਚੂਹੀ ਨੂੰ ਬਾਹਰ ਕੱਢਣ ਵੇਲੇ ਵੀ ਗੁਰੂ ਜੀ ਦੇ ਪੁੱਤਰ ਕਤਰਾਉਂਦੇ ਹਨ ਪਰ ਭਾਈ ਲਹਿਣਾ ਇਕ ਆਗਿਆਕਾਰ ਸੇਵਕ ਵੱਜੋਂ ਗੁਰੂ ਦੀ ਆਗਿਆ ਦਾ ਪਾਲਣ ਕਰਦੇ ਹਨ, ਵਾਸਤਵ ਵਿਚ ਗੁਰੂ ਜੀ ਇਹ ਉਪਦੇਸ਼ ਦੇਣਾ ਚਾਹੁੰਦੇ ਹਨ ਕਿ ਆਪਣਾ ਕੰਮ ਆਪ ਹੀ ਕਰਨਾ ਚਾਹੀਦਾ ਹੈ, ਕਿਸੇ ਤੇ ਨਹੀਂ ਛੱਡਣਾ ਚਾਹੀਦਾ। ਕੰਮ ਕੋਈ ਵੀ ਮਾੜਾ ਨਹੀਂ ਹੁੰਦਾ ਸਗੋਂ ਸਾਡਾ ਆਪਣਾ ਨਜ਼ਰੀਆ ਹੀ ਉਸ ਨੂੰ ਚੰਗਾ-ਮਾੜਾ ਬਣਾ ਦਿੰਦਾ ਹੈ। ਭਾਈ ਲਹਿਣਾ ਗੁਰੂ ਜੀ ਦੁਆਰਾ ਚਿੱਕੜ ਵਿਚ ਕਟੋਰਾ ਕੱਢਣ ਵਾਲੀ ਪ੍ਰੀਖਿਆ ਵਿਚੋਂ ਸਹਿਜੇ ਹੀ ਨਿਕਲ ਜਾਂਦੇ ਹਨ ਜਦਕਿ ਲਖਮੀ ਚੰਦ ਤੇ ਸਿਰੀ ਚੰਦ ਨਾਂਹ ਕਰ ਦਿੰਦੇ ਹਨ। ਇਸੇ ਤਰ੍ਹਾਂ ਭਾਈ ਲਹਿਣਾ ਗੁਰੂ ਬਚਨਾਂ ਤੇ ਪੂਰਾ ਉਤਰਦੇ। ਉਹ ਕਹਿਣੀ ਤੇ ਕਰਨੀ ਤੇ ਪ੍ਰਪੱਕ ਧਾਰਨੀ ਬਣੇ। ਹੱਥੀਂ ਕਿਰਤ, ਗੁਰਦੁਆਰੇ ਦੀ ਸੰਭਾਲ ਦਾ ਉਪਦੇਸ਼ ਹਿੱਤ ਆਪ ਧਰਮਸ਼ਾਲਾ ਦੀ ਡਿੱਗੀ ਹੋਈ ਦੀਵਾਰ ਨੂੰ ਉਸਾਰਨ ਲਈ ਆਪਣੇ ਪੁੱਤਰਾਂ ਨੂੰ ਆਖਦੇ ਹਨ ਪਰ ਉਹ ਇਸ ਨੂੰ ਮਿਸਤਰੀ ਦਾ ਕੰਮ ਸਮਝਦੇ ਹਨ। ਭਾਈ ਲਹਿਣਾ ਜੀ ਵਰ੍ਹਦੇ ਮੀਂਹ ਵਿਚ ਦੀਵਾਰ ਬਣਾਉਣ ਲੱਗੇ। ਹਰ ਵਾਰ ਬਣਾਉਂਦੇ ਗੁਰੂ ਜੀ ਫਿਰ ਦੁਬਾਰਾ ਬਣਾਉਣ ਲਈ ਕਹਿੰਦੇ। ਤਿੰਨ ਵਾਰ ਅਜਿਹਾ ਕੀਤਾ ਪਰ ਭਾਈ ਲਹਿਣਾ ਜੀ ਸਹਿਜੇ ਹੀ ਇਸ ਪ੍ਰੀਖਿਆ ਵਿਚੋਂ ਵੀ ਪਾਰ ਨਿਕਲੇ। ਗੁਰੂ ਨਾਨਕ ਜੀ ਜਾਣਦੇ ਸਨ ਕਿ ਭਾਈ ਲਹਿਣਾ ਹੀ ਗੁਰਗੱਦੀ ਲਈ ਯੋਗ ਹੈ ਕਿਉਂਕਿ ਗੁਰਗੱਦੀ ਲਈ ਯੋਗ ਅਧਿਕਾਰੀ ਹੀ ਯੋਗ ਹੁੰਦਾ ਹੈ, ਇਸ ਵਿਚ ਖ਼ੂਨ ਦਾ ਰਿਸ਼ਤਾ ਹੋਣਾ ਜ਼ਰੂਰੀ ਨਹੀਂ। ਗੁਰੂ ਜੀ ਭਾਈ ਲਹਿਣੇ ਨੂੰ ਘਰ ਹੋ ਕੇ ਆਉਣ ਦਾ ਹੁਕਮ ਦਿੰਦੇ ਹਨ। ਭਾਈ ਲਹਿਣਾ ਘਰ ਗਏ ਪਰ ਆਪ ਦਾ ਮਨ ਗੁਰੂ ਚਰਨਾਂ ਵਿਚ ਹੀ ਰਿਹਾ ਤੇ ਆਪ ਵਾਪਿਸ ਆ ਗਏ। ਗੁਰੂ ਨਾਨਕ ਜੀ ਭਾਈ ਲਹਿਣਾ ਜੀ ਨੂੰ ਗੁਰਗੱਦੀ ਦੇ ਯੋਗ ਸਮਝ ਕੇ ਆਪਣੀ ਜੋਤ ਭਾਈ ਲਹਿਣੇ ਵਿਚ ਪ੍ਰਕਾਸ਼ਮਾਨ ਕਰਨੀ ਚਾਹੁੰਦੇ ਸਨ। ਆਪ ਨੇ ਭਾਈ ਲਹਿਣੇ ਦੀ ਇਕ ਹੋਰ ਪ੍ਰੀਖਿਆ ਲਈ। ਆਪ ਨੇ ਆਪਣੇ ਸਾਰੇ ਭਗਤਾਂ ਨੂੰ ਸ਼ਮਸ਼ਾਨਘਾਟ ਚੱਲਣ ਲਈ ਕਿਹਾ। ਆਪ ਅੱਗੇ ਲੱਗ ਤੁਰੇ ਤੇ ਕੀਮਤੀ ਰਤਨ-ਮੋਤੀਆਂ ਦੀ ਸੋਟ ਕਰਨ ਲੱਗੇ। ਲਾਲਚੀ ਲੋਕ ਰਤਨ-ਮੋਤੀ ਇਕੱਠੇ ਕਰਕੇ ਹੀ ਮੁੜ ਗਏ ਪਰ ਭਾਈ ਲਹਿਣਾ ਹੀ ਗੁਰੂ ਜੀ ਦੇ ਮਗਰ ਸ਼ਮਸ਼ਾਨਘਾਟ ਵਿਚ ਚਲੇ ਗਏ। ਗੁਰੂ ਜੀ ਨੇ ਉੱਥੇ ਪਏ ਇਕ ਮ੍ਰਿਤਕ ਸਰੀਰ ਨੂੰ ਖਾਣ ਲਈ ਭਾਈ ਲਹਿਣੇ ਨੂੰ ਹੁਕਮ ਦਿੱਤਾ। ਭਾਈ ਲਹਿਣੇ ਨੇ ਨਿਮਰਤਾ ਸਹਿਤ ਪੁੱਛਿਆ ਕਿ ਸਿਰ ਵੱਲੋਂ ਜਾਂ ਪੈਰਾਂ ਵੱਲੋਂ ਸ਼ੁਰੂ ਕਰਾਂ। ਇਹ ਹੁਕਮ ਦੀ ਤਾਮੀਲ ਕਰਨ ਦੀ ਇੰਤਹਾ ਸੀ। ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਨੂੰ ਪਿਆਰ ਸਹਿਤ ਆਪਣੇ ਗਲੇ ਨਾਲ ਲਗਾ ਲਿਆ। ਇਸ ਤਰ੍ਹਾਂ ਭਾਈ ਲਹਿਣਾ ਗੁਰੂ ਜੀ ਵੱਲੋਂ ਲਈ ਹਰੇਕ ਪ੍ਰੀਖਿਆ ਵਿਚੋਂ ਪ੍ਰਵਾਨ ਹੋਇਆ ਤੇ ਗੁਰੂ ਨਾਨਕ ਜੀ ਨੇ ਭਾਈ ਲਹਿਣੇ ਨੂੰ ਆਪਣਾ ਉਤਰਾਧਿਕਾਰੀ ਥਾਪਣ ਦਾ ਨਿਸ਼ਚਾ ਕੀਤਾ। ਭਾਈ ਲਹਿਣਾ ਨੇ 7 ਸਾਲ ਗੁਰੂ

ਨਾਨਕ ਦੇ ਚਰਣਾਂ ਵਿਚ ਰਹਿ ਕੇ ਸੇਵਾ ਕੀਤੀ । ਇਹ ਸਮਾਂ 1532 ਈ. ਤੋਂ 1539 ਈ: ਤਕ ਦਾ ਸੀ । ਗੁਰੂ ਨਾਨਕ ਜੀ ਨੇ ਹੋਰ ਸੇਵਕਾਂ, ਸਿੱਖਾਂ, ਆਪਣੇ ਪੁੱਤਰਾਂ ਦੇ ਕਰੜੇ ਤੋਂ ਕਰੜੇ ਇਮਤਿਹਾਨ ਲਏ ਪਰ ਕੇਵਲ ਭਾਈ ਲਹਿਣਾ ਹੀ ਉਹਨਾਂ ਦੀ ਹਰ ਗੱਲ ਤੇ ਪੂਰੇ ਉਤਰੇ । ਗੁਰੂ ਨਾਨਕ ਜੀ ਨੇ ਭਾਈ ਲਹਿਣਾ ਜੀ ਨੂੰ ਗੁਰਗੱਦੀ ਯੋਗ ਮੰਨ ਕੇ ਉਹਨਾਂ ਨੂੰ ਗੁਰੂ ਥਾਪਿਆ । ਆਪ ਨੇ ਭਾਈ ਲਹਿਣਾ ਦੇ ਅੰਗ ਸਮਾਂ ਕੇ ਭਾਈ ਲਹਿਣਾ ਨੂੰ 'ਗੁਰੂ ਅੰਗਦ' ਬਣਾ ਦਿੱਤਾ । ਗੁਰੂ ਨਾਨਕ ਜੀ ਨੇ ਆਪਣਾ ਨਾਮਜ਼ਦ ਚੁਣ ਦਾ ਫੈਸਲਾ ਕੀਤਾ । ਹਰੀ ਰਾਮ ਗੁਪਤਾ ਅਨੁਸਾਰ, ਗੁਰੂ ਨਾਨਕ ਜੀ ਨੇ ਆਪਣਾ ਨਾਮਜ਼ਦ ਚੁਣਨ ਦਾ ਫੈਸਲਾ ਕੀਤਾ । ਆਪ ਨੇ ਭਾਈ ਲਹਿਣਾ ਨੂੰ ਚੁਣਿਆ । ਇਕ ਦਿਨ ਗੁਰੂ ਜੀ ਨੇ ਲੰਗਰ ਅਤੇ ਦਰਬਾਰ ਲਗਾਇਆ । ਉਹਨਾਂ ਨੇ ਇਕ ਨਾਰੀਅਲ ਤੇ ਪੰਜ ਪੈਸੇ ਰੱਖ ਕੇ ਗੁਰੂ ਅੰਗਦ ਨੂੰ ਮੱਥਾ ਟੇਕਿਆ ਤੇ ਅਗਲਾ ਗੁਰੂ ਥਾਪਿਆ । ਭਾਈ ਬੁੱਢਾ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦਾ ਤਿਲਕ ਲਗਾਇਆ ।[15]

ਇਸ ਤਰ੍ਹਾਂ ਗੁਰੂ ਨਾਨਕ ਜੀ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਭਾਈ ਲਹਿਣਾ ਜੀ ਗੁਰੂ ਅੰਗਦ ਦੇਵ ਜੀ ਬਣ ਜਾਂਦੇ ਹਨ । ਭਾਈ ਗੁਰਦਾਸ ਇਸ ਬਾਰੇ ਪਹਿਲੀ ਵਾਰ ਵਿਚ ਫੁਰਮਾਉਂਦੇ ਹਨ:-

**ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ ।**
**ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ ॥**

(ਵਾਰ ੧, ਪਉੜੀ ੪੫੪)

ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਮੱਥਾ ਟੇਕਣ ਉਪਰੰਤ ਸਾਰਿਆਂ ਨੂੰ ਗੁਰੂ ਅੰਗਦ ਦੇਵ ਨੂੰ ਮੱਥਾ ਟੇਕਣ ਲਈ ਕਿਹਾ । ਬਾਬਾ ਬੁੱਢਾ ਤੇ ਹੋਰ ਸੰਗਤਾਂ ਨੇ ਸ਼ਰਧਾ ਸਹਿਤ ਸੀਸ ਨਿਵਾਇਆ ਪਰ ਗੁਰੂ ਨਾਨਕ ਜੀ ਦੇ ਪੁੱਤਰਾਂ ਨੇ ਇਨਕਾਰ ਕਰ ਦਿੱਤਾ । ਉਹ ਗੁਰਗੱਦੀ ਇਕ ਨਿਮਾਣੇ ਜਿਹੇ ਸੇਵਕ ਨੂੰ ਦੇਣ ਤੋਂ ਦੁਖੀ ਸਨ ਤੇ ਉਹ ਵਿਰੋਧ ਕਰਦੇ ਹਨ । ਬਾਬਾ ਸ੍ਰੀ ਚੰਦ ਨੇ ਇਸ ਗੱਲ ਦਾ ਬਹੁਤ ਰੋਸ ਮਨਾਇਆ । ਪਰੰਤੂ ਗੁਰੂ ਨਾਨਕ ਜੀ ਦਾ ਕਹਿਣਾ ਸੀ ਕਿ ਗੁਰਗੱਦੀ ਦਾ ਹੱਕਦਾਰ ਕੇਵਲ ਉਸ ਪਰਮਾਤਮਾ ਦੀ ਕ੍ਰਿਪਾ ਦ੍ਰਿਸ਼ਟੀ ਸੰਪੂਰਨ ਵਿਅਕਤੀ ਹੀ ਹੋ ਸਕਦਾ ਹੈ । ਗੁਰੂ ਨਾਨਕ ਜੀ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਥਾਪਣ ਤੋਂ ਬਾਅਦ ਖਡੂਰ ਸਾਹਿਬ ਜਾਣ ਦੀ ਤਾਕੀਦ ਕਰਦੇ ਹਨ ਤਾਂ ਜੋ ਗੁਰੂ ਜੀ ਦੇ ਪੁੱਤਰ ਗੁਰੂ ਅੰਗਦ ਦੇਵ ਜੀ ਨੂੰ ਤੰਗ ਨਾ ਕਰਨ । ਇਸ ਤਰ੍ਹਾਂ ਗੁਰੂ ਨਾਨਕ ਜੀ ਉਸ ਪਰਮਾਤਮਾ ਵੱਲੋਂ ਸੁਝਾਏ ਮਾਰਗ ਤੇ ਚੱਲਦੇ ਹੋਏ ਗੁਰੂ ਅੰਗਦ ਦੇਵ ਜੀ ਨੂੰ ਥਾਪਨਾ ਦੇ ਕੇ 1539 ਈ: ਵਿਚ ਜੋਤੀ ਜੋਤਿ ਸਮਾ ਗਏ । ਗੁਰੂ ਨਾਨਕ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਗੁਰੂ ਅੰਗਦ ਦੇਵ ਜੀ ਨੇ ਕਰਤਾਰਪੁਰ ਛੱਡਣ ਦਾ ਨਿਰਣਾ ਕਰ ਲਿਆ । ਕਿਉਂਕਿ ਉਹਨਾਂ ਦੇ ਉੱਥੇ ਰਹਿਣ ਨਾਲ ਗੁਰੂ ਪਰਿਵਾਰ ਦੇ ਨਾਲ ਵਾਦ-ਵਿਵਾਦ ਬਣਿਆ ਰਹਿਣਾ ਸੀ । ਸੋ ਆਪ ਸੰਘਰ ਵਿਖੇ ਮਾਈ ਵਿਰਾਈ ਦੇ ਘਰ ਜਾ ਬਿਰਾਜੇ । ਆਪ ਨੇ ਮਾਈ ਵਿਰਾਈ ਨੂੰ ਬੇਨਤੀ ਕੀਤੀ ਕਿ ਉਹ ਉਹਨਾਂ ਬਾਰੇ ਕਿਸੇ ਨੂੰ ਨਾ ਦਸੇ । ਆਪ ਉਥੇ ਰਹਿ ਕੇ ਗੁਰੂ ਨਾਨਕ ਬਾਣੀ ਦਾ ਸਿਮਰਨ ਕਰਦੇ, ਗੁਰੂ ਨਾਨਕ ਚਰਨਾਂ ਵਿਚ ਆਪਣਾ ਧਿਆਨ ਟਿਕਾਉਂਦੇ ਤਾਂ ਜੋ ਉਹ ਸਰੀਰਕ ਤੌਰ ਤੇ ਨਹੀਂ ਤਾਂ ਆਤਮਿਕ ਤੌਰ ਤੇ ਆਪਣੇ ਪ੍ਰਭੂ-ਪਿਆਰੇ ਨਾਲ ਜੁੜ ਸਕਣ । ਮਾਈ ਵਿਰਾਈ ਆਪ ਦੀ ਸੇਵਾ ਵਿਚ

ਲੀਨ ਰਹਿੰਦੀ। ਸਮੇਂ ਸਿਰ ਪ੍ਰਸ਼ਾਦਾ-ਪਾਣੀ ਪਹੁੰਚਾ ਦਿੰਦੀ। ਮਾਈ ਵਿਰਾਈ ਨੇ ਗੁਰੂ ਦਾ ਹੁਕਮ ਸਿਰ-ਮੱਥੇ ਮੰਨਿਆ। ਏਥੋਂ ਤਕ ਕਿ ਗੁਰੂ ਅੰਗਦ ਦੇਵ ਜ਼ੀ ਦੀ ਪਤਨੀ ਬੀਬੀ ਖੀਵੀ ਨੂੰ ਵੀ ਗੁਰੂ ਜੀ ਬਾਬਤ ਨਹੀਂ ਦੱਸਿਆ। ਉਧਰ ਸੰਗਤਾਂ ਗੁਰੂ ਨਾਨਕ ਜੀ ਦੇ ਵਿਛੋੜੇ ਤੋਂ ਬਿਹਬਲ ਕਰਤਾਰਪੁਰ ਗੁਰੂ ਅੰਗਦ ਦੇਵ ਜੀ ਦੇ ਦਰਸ਼ਨਾਂ ਹਿੱਤ ਆਉਂਦੀਆਂ ਪਰ ਖਾਲੀ ਮੁੜ ਜਾਂਦੀਆਂ। ਜਦੋਂ ਗੁਰੂ ਜੀ ਕਿਤੇ ਵੀ ਨਾ ਮਿਲੇ ਤਾਂ ਸੰਗਤਾਂ ਨੇ ਬਾਬਾ ਬੁੱਢਾ ਜੀ ਨੂੰ ਬੇਨਤੀ ਕੀਤੀ ਕਿ ਉਨ੍ਹਾਂ ਨੇ ਗੁਰੂ ਨਾਨਕ ਦੀ ਵਰੋਸਾਈ ਜੋਤਿ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਦੀਦਾਰੇ ਕਰਨੇ ਹਨ ਤਾਂ ਇਸ ਬੇਨਤੀ ਤੇ ਬਾਬਾ ਬੁੱਢਾ ਜੀ ਪੰਜ ਸਿੱਖਾਂ ਸਮੇਤ ਗੁਰੂ ਜੀ ਨੂੰ ਭਾਲਣ ਤੁਰ ਪੈਂਦੇ ਹਨ। ਬਾਬਾ ਬੁੱਢਾ ਜੀ ਜਾਣਦੇ ਸਨ ਕਿ ਸਿਰਫ ਮਾਤਾ ਵਿਰਾਈ ਹੀ ਅਜਿਹੀ ਔਰਤ ਹੈ ਜੋ ਗੁਰੂ ਪਿਤਾ ਬਾਰੇ ਦੱਸ ਸਕਦੀ ਹੈ ਸੋ ਆਪ ਸੰਘਰ ਮਾਤਾ ਵਿਰਾਈ ਦੇ ਘਰ ਪੁੱਜ ਜਾਂਦੇ ਹਨ। ਮਾਈ ਵਿਰਾਈ ਗੁਰੂ ਦੇ ਬਚਨਾਂ ਤੇ ਪਹਿਰਾ ਦਿੰਦੀ ਉਹਨਾਂ ਨੂੰ ਕੁੱਝ ਨਹੀਂ ਦੱਸਦੀ ਪਰ ਬਾਬਾ ਬੁੱਢਾ ਜੀ ਆਪਣੀ ਅੰਤਰ-ਆਤਮਾ ਦੇ ਸਹਾਰੇ ਜਾਣ ਲੈਂਦੇ ਹਨ ਕਿ ਗੁਰੂ ਅੰਗਦ ਦੇਵ ਜੀ ਅੰਦਰ ਨਾਮ ਰਸ ਵਿਚ ਲੀਨ ਹਨ। ਆਪ ਆਪਣੇ ਸਿੱਖਾਂ ਸਮੇਤ ਗੁਰੂ ਜੀ ਨੂੰ ਦਰਸ਼ਨ ਦੇਣ ਲਈ ਬੇਨਤੀ ਕਰਦੇ ਹਨ। ਗੁਰੂ ਆਪਣੇ ਸਿੱਖਾਂ ਦੀ ਅਰਦਾਸ-ਬੇਨਤੀ ਕਬੂਲ ਕਰ ਕੇ ਬਾਹਰ ਆ ਕੇ ਦਰਸ਼ਨ ਦੇਂਦੇ ਹਨ। ਇਸ ਸੰਬੰਧ ਵਿਚ **ਮਹਿਮਾ ਪ੍ਰਕਾਸ਼** ਵਿਚ ਜ਼ਿਕਰ ਮਿਲਦਾ ਹੈ:-

**ਬੁੱਢੇ ਦੁਆਰ ਬੰਦ ਜਬ ਦੇਖਾ, ਨਿਰਨੈ ਕਰ ਅੰਤਰ ਪ੍ਰਭ ਲੇਖਾ।**
**ਮਨ ਮੋ ਧਿਆਨ ਕਰ ਦੁਆਰ ਖੁਲਾਇਆ, ਸਨਮੁਖ ਸਾਹਿਬ ਦਰਸਨ ਪਾਇਆ ॥**[16]

ਬਾਬਾ ਬੁੱਢਾ ਜੀ ਨੇ ਆਪ ਨੂੰ ਬਾਹਰ ਆ ਕੇ ਸੰਗਤਾਂ ਦਾ ਮਾਰਗ ਦਰਸ਼ਨ ਕਰਨ ਲਈ ਬੇਨਤੀ ਕੀਤੀ ਅਤੇ ਨਾਲ ਹੀ ਗੁਰੂ ਨਾਨਕ ਜੀ ਦੀ ਬਾਣੀ ਦਾ ਪ੍ਰਚਾਰ ਕਰਨ ਲਈ ਪ੍ਰੇਰਿਤ ਕੀਤਾ। ਗੁਰੂ ਅੰਗਦ ਦੇਵ ਜੀ ਨੇ ਉਹਨਾਂ ਦੀ ਬੇਨਤੀ ਪ੍ਰਵਾਨ ਕਰਦੇ ਹੋਏ ਸੰਘਰ ਦੇ ਲਾਗੇ ਖਡੂਰ ਵਿਚ ਟਿਕਾਣਾ ਕੀਤਾ। ਆਪ ਨੇ ਉਸ ਧਰਤੀ ਨੂੰ ਭਾਗ ਲਾਏ। ਆਪ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਨਾਮ ਬਾਣੀ ਨਾਲ ਜੁੜਦੇ, ਕੀਰਤਨ ਸੁਣਦੇ, ਲੰਗਰ ਵਿਚ ਜਾਂਦੇ, ਸੇਵਾ ਕਰਦੇ। ਆਪ ਆਪਣੀ ਰੋਜ਼ੀ-ਰੋਟੀ ਲਈ ਦੋਵੇਂ ਵੇਲੇ ਵਾਣ ਵੱਟਦੇ ਤੇ ਜੋ ਕਮਾਈ ਹੁੰਦੀ ਉਹ ਲੰਗਰ ਵਿਚ ਪਾ ਦੇਂਦੇ ਸਨ। ਆਪ ਹੱਥੀਂ ਕਿਰਤ ਕਰ ਕੇ ਖਾਣ ਨੂੰ ਉੱਤਮ ਮੰਨਦੇ ਸਨ। ਆਪ ਨੇ ਆਪਣੇ ਪੁੱਤਰਾਂ ਨੂੰ ਵੀ ਹੱਥੀਂ ਕਿਰਤ ਕਰਨ ਦੀ ਸਿੱਖਿਆ ਦਿੱਤੀ ਤੇ ਆਪਣੀ ਪਤਨੀ ਬੀਬੀ ਖੀਵੀ ਨੂੰ ਲੰਗਰ ਵਿਚ ਸੇਵਾ ਕਰਨ ਦੀ ਜ਼ਿੰਮੇਵਾਰੀ ਸੌਂਪੀ। ਬੀਬੀ ਖੀਵੀ ਆਪਦੇ ਹੱਥੀਂ ਲੰਗਰ ਤਿਆਰ ਕਰਦੇ ਸਨ। ਹਰੇਕ ਨੂੰ ਪ੍ਰੇਮ ਭਾਵ ਨਾਲ ਛਕਾਉਂਦੇ ਸਨ। ਆਪ ਬਹੁਤ ਹੀ ਨੇਕ ਸੁਭਾਅ ਦੇ ਮਾਲਿਕ ਸਨ। ਆਪ ਦੇ ਲੰਗਰ ਵਿਚ ਬਣੀ ਘਿਉ ਵਾਲੀ ਖੀਰ ਬਹੁਤ ਮਸ਼ਹੂਰ ਸੀ। ਭਾਈ ਬਲਵੰਡ ਇਸ ਦਾ ਜ਼ਿਕਰ ਆਪਣੀ ਵਾਰ ਵਿਚ ਕਰਦੇ ਹਨ ਕਿ ਬੀਬੀ ਖੀਵੀ ਕਿਸ ਤਰ੍ਹਾਂ ਲੰਗਰ ਦੀ ਸੇਵਾ ਕਰਦੀ ਸੀ:-

**ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥**
**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥**
**ਗੁਰ ਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ ॥**

**ਪਏ ਕਬੂਲ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ ॥**
**ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ, ੯੬੭)

ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਬਾਣੀ ਦਾ ਪ੍ਰਚਾਰ, ਪ੍ਰਸਾਰ ਕਰ ਰਹੇ ਸਨ। ਆਪ ਨੇ ਆਪਣੇ ਸਮਕਾਲੀ ਸਮਾਜ ਵਿਚ ਚਲ ਰਹੀਆਂ ਕਈ ਕੁਪ੍ਰਥਾਵਾਂ ਦਾ ਅੰਤ ਕਰਨ ਦਾ ਯਤਨ ਕੀਤਾ ਤਾਂ ਜੋ ਇਕ ਆਦਰਸ਼ ਸਮਾਜ ਦੀ ਸਿਰਜਣਾ ਹੋ ਸਕੇ। ਆਪ ਨੇ ਆਪਦੇ ਨਿੱਤ-ਕਰਮ ਦੌਰਾਨ ਅਮਲੀ ਜੀਵਨ ਨੂੰ ਸਦਾਚਾਰਕ ਤੌਰ ਤੇ ਉੱਚਾ ਚੁੱਕਣ ਦੀ ਪ੍ਰੇਰਣਾ ਦਿੱਤੀ।

ਆਪ ਦਾ ਸੇਵਕ ਭਾਈ ਜੀਵਾ ਹਰ ਰੋਜ਼ ਆਪ ਲਈ ਖਿਚੜੀ ਲਿਆਉਂਦਾ ਸੀ। ਇਕ ਦਿਨ ਜ਼ੋਰਦਾਰ ਹਨੇਰੀ ਤੇ ਫਿਰ ਮੀਂਹ ਪੈਣ ਲੱਗ ਜਾਂਦਾ ਹੈ। ਭਾਈ ਜੀਵਾ ਪਰਮਾਤਮਾ ਅੱਗੇ ਮੀਂਹ ਰੁਕਵਾਉਣ ਲਈ ਬੇਨਤੀ ਕਰਦਾ ਹੈ ਜਿਸ ਤੇ ਗੁਰੂ ਜੀ ਉਸ ਨੂੰ ਤਾਕੀਦ ਕਰਦੇ ਹਨ ਕਿ ਪਰਮਾਤਮਾ ਦੀ ਰਜ਼ਾ ਵਿਚ ਕਦੀ ਵੀ ਦਖ਼ਲ ਨਹੀਂ ਦੇਣਾ ਚਾਹੀਦਾ। ਆਪ ਨੇ ਭਾਈ ਗੁਜਰ ਰਾਹੀਂ ਹਰੇਕ ਸਿੱਖ ਨੂੰ *ਜਪੁਜੀ ਸਾਹਿਬ* ਦਾ ਪਾਠ ਕਰਨ ਤੇ ਕਿਰਤ ਕਰਕੇ ਦਸਵੰਧ ਕੱਢਣ ਦਾ ਉਪਦੇਸ਼ ਦਿੱਤਾ। ਆਪ ਦੇ ਸਮੇਂ ਦੀ ਲੋਕਾਈ ਭੁੱਲੀ-ਭਟਕੀ ਵਾਸ਼ਨਾਵਾਂ ਮਗਰ ਲੱਗੀ ਹੋਈ ਸੀ। ਆਪ ਨੇ ਭਾਈ ਪਾਰੋ ਰਾਹੀਂ ਸਭ ਨੂੰ ਵਾਸਨਾਵਾਂ ਤੋਂ ਪਿੱਛਾ ਛੁਡਾਉਣ ਦਾ ਰਾਹ ਨਾਮ ਜੱਪਣਾ, ਕਿਰਤ ਕਰਨਾ, ਗ੍ਰਿਹਸਤ ਵਿਚ ਰਹਿਣਾ ਦੱਸਿਆ। ਇਸੇ ਤਰ੍ਹਾਂ ਆਪਦੀ ਸ਼ਰਨ ਵਿਚ ਆਏ ਪਿੰਡਾ ਨਾਈ, ਭਾਈ ਮੱਲੂ ਸ਼ਾਹ, ਭਾਈ ਕਿਦਾਰੇ, ਭਾਈ ਦੀਪ, ਨਰਾਇਣ ਦਾਸ ਤੇ ਭਾਈ ਲਾਲੂ, ਦੁਰਗਾ, ਭਾਈ ਜੱਗਾ ਨੂੰ ਗੁਰੂ ਦੇ ਨਾਮ ਉਪਦੇਸ਼ ਦੇ ਕੇ ਸਫਲ ਜੀਵਨ ਜਿਊਣ ਦਾ ਢੰਗ ਦੱਸਿਆ। ਭਾਈ ਖਾਨੂ, ਭਾਈ ਮਾਹੀਆ ਦੁਆਰਾ ਪਰਮਾਤਮਾ ਦੀ ਭਗਤੀ ਨੂੰ ਸਭ ਤੋਂ ਉਤਮ ਦੱਸਿਆ।[17]

ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਨੇ ਨਾਮ, ਸਿਮਰਨ ਦੇ ਉਪਦੇਸ਼ ਦੇ ਨਾਲ-ਨਾਲ ਸਮਕਾਲੀ ਸਮਾਜ਼ ਨੂੰ ਆਦਰਸ਼ਕ ਤੇ ਨਿਵੇਕਲਾ ਬਣਾਉਣ ਲਈ ਕਈ ਹੋਰ ਯਤਨ ਵੀ ਕੀਤੇ। ਆਪ ਦੀ ਹੋਰ ਖੇਤਰਾਂ ਵਿਚ ਮਹੱਤਵਪੂਰਣ ਦੇਣ ਹੇਠ ਲਿਖੇ ਅਨੁਸਾਰ ਹੈ:-

(1) ਆਪ ਨੇ ਗੁਰੂ ਨਾਨਕ ਦੇਵ ਜੀ ਵਲੋਂ ਚਲਾਈ ਲੰਗਰ ਦੀ ਪ੍ਰਥਾ ਨੂੰ ਜਾਰੀ ਰੱਖਿਆ। ਜਿੱਥੇ ਗੁਰੂ ਅੰਗਦ ਦੇਵ ਜੀ ਸ਼ਬਦ-ਗੁਰੂ ਦਾ ਲੰਗਰ ਚਲਾ ਰਹੇ ਸਨ। ਉੱਥੇ ਮਾਤਾ ਖੀਵੀ ਸੰਗਤ ਲਈ ਲੰਗਰ ਦੀ ਸੇਵਾ ਨਿਭਾਅ ਰਹੇ ਸਨ। ਲੰਗਰ ਬਣਾਉਣ ਤੋਂ ਲੈ ਕੇ ਲੰਗਰ ਵਰਤਾਉਣ ਤੱਕ ਦੀ ਸਾਰੀ ਸੇਵਾ ਮਾਤਾ ਖੀਵੀ ਜੀ ਖੁਦ ਕਰਦੇ ਸਨ। ਇਸ ਲੰਗਰ ਦੀ ਇਹ ਵਿਸ਼ੇਸ਼ਤਾ ਸੀ ਇਸ ਵਿੱਚ ਸਾਰੇ ਰਸ ਪ੍ਰਾਪਤ ਸਨ ਤੇ ਚਾਰੇ ਵਰਨਾਂ ਦੇ ਲੋਕ ਇਕੱਠੇ ਇਕੋ ਪੰਗਤ ਵਿੱਚ ਬੈਠ ਕੇ ਲੰਗਰ ਛਕਦੇ ਸਨ। *ਮਹਿਮਾ ਪ੍ਰਕਾਸ਼* ਵਿੱਚ ਇਸਦਾ ਜ਼ਿਕਰ ਇਸ ਤਰ੍ਹਾਂ ਮਿਲਦਾ ਹੈ :

**ਪੁੰਨ ਪ੍ਰਸਾਦਿ ਤਿਆਰ ਜਬ ਹੋਈ। ਸਭ ਰਸ ਹੋਵੇ ਪਾਕ ਰਸੋਈ ॥**
**ਸਤਿਗੁਰ ਲੰਗਰ ਦਿਆਲ ਜਬ ਆਵੈ। ਸਭ ਸੰਗੀ ਸਖਾ ਮੰਗ ਲੈ ਜਾਵੈ ॥**
**ਚਾਰ ਬਰਨ ਉਹਾਂ ਸਮਸਰੇ। ਮਾਟੀ ਕੇ ਬਰਤਨ ਭੋਜਨ ਕਰੇ ॥**[8]

ਇਸ ਤਰ੍ਹਾਂ ਲੰਗਰ ਪ੍ਰਥਾ ਨਾਲ ਜਾਤਪਾਤ ਦੇ ਵਿਤਕਰੇ ਨੂੰ ਠੱਲ੍ਹ ਪਈ ।

(2) ਗੁਰਗੱਦੀ ਦੀ ਸੌਂਪਣਾ ਦੇ ਨਾਲ ਹੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਆਪਣੀ ਤੇ ਹੋਰ ਭਗਤਾਂ ਦੀ ਬਾਣੀ ਦੀ ਸੌਂਪਣਾ ਕੀਤੀ । ਆਪ ਨੇ ਸਿੱਖ ਧਰਮ ਤੇ ਬਾਣੀ ਦੀ ਰੱਖਿਆ ਤੇ ਪ੍ਰਚਾਰ ਲਈ ਵਿਸ਼ੇਸ਼ ਯਤਨ ਕੀਤੇ ।

(3) ਆਪ ਦੀ ਪੰਜਾਬੀ ਭਾਸ਼ਾ ਨੂੰ ਦੇਣ ਬਹੁਤ ਮਹੱਤਵਪੂਰਣ ਹੈ । ਆਪ ਨੇ ਬੱਚਿਆਂ ਨੂੰ ਗੁਰਮੁਖੀ ਦੀ ਸਿੱਖਿਆ ਦੇਣ ਹਿੱਤ ਗੁਰਮੁਖੀ ਦੇ ਕਾਇਦੇ ਲਿਖੇ । ਆਪ ਨੇ ਬਾਬਾ ਬੁੱਢਾ ਜੀ ਨੂੰ ਗੁਰਮੁਖੀ ਦੀ ਸਿੱਖਿਆ ਦਿੱਤੀ ਤਾਂ ਜੋ ਉਹ ਅੱਗੇ ਸਿਖਾ ਸਕਣ । ਸਿੱਖ ਲਹਿਰ ਦੀ ਉਨਤੀ ਵਿਚ ਜੋ ਗੁਰੂ ਅੰਗਦ ਸਾਹਿਬ ਨੇ ਹਿੱਸਾ ਪਾਇਆ ਉਹ ਇਹ ਸੀ ਕਿ ਉਹਨਾਂ ਨੇ ਗੁਰੂ ਨਾਨਕ ਸਾਹਿਬ ਦੇ ਦਰਸਾਏ ਆਦਰਸ਼ਾਂ ਨੂੰ ਨਿਸ਼ਚਿਤਤਾ ਅਤੇ ਵਿਸ਼ੇਸ਼ਤਾ ਪ੍ਰਦਾਨ ਕੀਤੀ । ਉਹਨਾਂ ਨੇ ਗੁਰੂ ਨਾਨਕ ਸਾਹਿਬ ਦੀ ਬਾਣੀ ਇਕੱਠੀ ਕਰ ਕੇ ਵਿਸ਼ੇਸ਼ ਲਿਪੀ ਗੁਰਮੁਖੀ ਵਿਚ ਲਿਖਵਾਈ । ''ਇਹ ਮੰਨਿਆ ਜਾਂਦਾ ਹੈ ਕਿ ਇਸ ਲਿਪੀ ਜਾਂ ਵਰਣਮਾਲਾ ਦਾ ਗੁਰੂ ਅੰਗਦ ਜੀ ਨੇ ਅਵਿਸ਼ਕਾਰ ਕੀਤਾ ਸੀ ਪਰ ਇਸ ਤੱਥ ਤੋਂ ਕਿ ਗੁਰਗੱਦੀ ਉੱਤੇ ਬੈਠਣ ਸਮੇਂ ਗੁਰੂ ਅੰਗਦ ਦੇਵ ਜੀ ਨੇ ਸੁਲਤਾਨਪੁਰ ਨਿਵਾਸੀ ਭਾਈ ਪੈੜਾ ਮੋਖਾ ਨੂੰ ਕਿਹਾ ਸੀ ਕਿ ਉਹ ਗੁਰੂ ਨਾਨਕ ਸਾਹਿਬ ਦੇ ਜਨਮ-ਪੱਤਰੇ ਦਾ ਦੇਵਨਾਗਰੀ ਵਿਚੋਂ ਗੁਰਮੁਖੀ ਅੱਖਰਾਂ ਵਿਚ ਉਤਾਰਾ ਕਰੇ । ਇਹ ਅੱਖਰ ਗੁਰੂ ਅੰਗਦ ਸਾਹਿਬ ਤੋਂ ਪਹਿਲਾਂ ਹੀ ਮੌਜੂਦ ਸਨ । ਗੁਰੂ ਨਾਨਕ ਜੀ ਦੀ ਰਚਨਾ *ਆਸਾ-ਪੱਟੀ* ਵਿਚ ਠੀਕ 35 ਅੱਖਰ ਹਨ ਜਿਸ ਵਿਚ 'ੜ' ਵੀ ਸ਼ਾਮਿਲ ਹੈ ਜੋ ਕੇਵਲ ਗੁਰਮੁਖੀ ਵਰਣਮਾਲਾ ਵਿਚ ਹੈ । ਉਸ ਵੇਲੇ ਪੰਜਾਬ ਵਿਚ ਤਿੰਨ ਕਿਸਮ ਦੀ ਲਿੱਪੀ ਪ੍ਰਚਲਿਤ ਸੀ, ਸ਼ਾਰਦਾ (ਕਸ਼ਮੀਰੀ ਵਿਚ), ਠਾਕਰੀ (ਪੂਰਬੀ ਪਹਾੜੀ ਇਲਾਕੇ ਵਿਚ) ਅਤੇ ਭਟਅਕਸ਼ਰੀ (ਮੈਦਾਨੀ ਇਲਾਕੇ ਵਿਚ) । ਗੁਰੂ ਨਾਨਕ ਜੀ ਨੇ ਭਟਅਕਸ਼ਰੀ ਨੂੰ ਸੋਧੇ ਹੋਏ ਰੂਪ ਵਿਚ ਧਾਰਨ ਕੀਤਾ ਅਤੇ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਦੇ ਨਾਉਂ ਨਾਲ ਇਸ ਲਿਪੀ ਨੂੰ ਸਿੱਖਾਂ ਵਿਚ ਪ੍ਰਚਲਿਤ ਕੀਤਾ । ਇਸ ਲਿਪੀ ਦਾ ਨਾਂ ਗੁਰਮੁਖੀ ਇਸ ਲਈ ਪਿਆ ਕਿ ਇਸ ਨੂੰ ਗੁਰੂ ਦੇ ਮੂੰਹੋਂ ਨਿਕਲੇ ਸ਼ਬਦਾਂ ਨੂੰ ਲਿਖਤੀ ਰੂਪ ਵਿਚ ਲਿਆਉਣ ਲਈ ਵਰਤਿਆ ਗਿਆ ।''[19]

(4) ਆਪ ਦਾ ਵਿਚਾਰ ਸੀ ਕਿ ਸਿੱਖ ਸੰਗਤ ਦਾ ਮਾਨਸਿਕ ਅਤੇ ਸਰੀਰਕ ਦੋਹਾਂ ਪੱਖਾਂ ਤੋਂ ਤੰਦਰੁਸਤ ਹੋਣਾ ਜ਼ਰੂਰੀ ਹੈ । ਇਸ ਉਦੇਸ਼ ਦੀ ਪੂਰਤੀ ਹਿੱਤ ਆਪ ਨੇ ਮੱਲ ਅਖਾੜੇ ਦਾ ਨਿਰਮਾਣ ਕਰਵਾਇਆ ਤਾਂ ਜੋ ਸਿੱਖ ਨੌਜਵਾਨ ਸਰੀਰਕ ਤੌਰ ਤੇ ਵੀ ਰਿਸ਼ਟ-ਪੁਸ਼ਟ ਹੋਣ ।

(5) ਗੁਰੂ ਅੰਗਦ ਦੇਵ ਜੀ ਦੀ ਛੋਹ ਵਿਚ ਅਜਿਹਾ ਜਾਦੂ ਸੀ ਕਿ ਆਪ ਬਿਮਾਰਾਂ, ਰੋਗੀਆਂ ਦੇ ਸਾਰੇ ਦੁੱਖ-ਦਰਦ ਦੂਰ ਕਰ ਦਿੰਦੇ ਸਨ । ਆਪ ਰੋਗੀਆਂ ਦੇ ਜ਼ਖ਼ਮਾਂ ਦੀ ਆਪ ਸਫਾਈ ਕਰਦੇ ਤੇ ਦਵਾਈ ਮਲ੍ਹਮਾਂ ਦਾ ਕੰਮ ਆਪ ਹੀ ਕਰਦੇ ।[20]

(6) ਆਪ ਨੇ ਨਸ਼ਾ ਮੁਕਤ ਸਮਾਜ ਸਿਰਜਣ ਦਾ ਨਿਰਣਾ ਕੀਤਾ । ਇਸ ਆਸ਼ੇ ਦੀ ਪੂਰਤੀ ਲਈ ਆਪ ਨੌਜਵਾਨਾਂ ਨੂੰ ਨਸ਼ਿਆਂ ਤੋਂ ਵਰਜਦੇ ਤੇ ਨਾਮ ਬਾਣੀ ਨਾਲ ਜੁੜਨ ਲਈ ਪ੍ਰੇਰਿਤ

ਕਰਦੇ । ਆਪ ਅਨੁਸਾਰ ਨਸ਼ਾ ਆਤਮਿਕ ਤੌਰ ਤੇ ਮਨੁੱਖ ਨੂੰ ਕਮਜ਼ੋਰ ਕਰਦਾ ਹੈ । ਆਪ ਦੇ ਉਪਦੇਸ਼ ਸਦਕਾ ਮਹਿਮਾ ਚੌਧਰੀ, ਚੌਧਰੀ ਤਖਤ ਮਲ ਗੁਰੂ ਘਰ ਨਾਲ ਜੁੜੇ ।

(7) ਗੁਰੂ ਅੰਗਦ ਦੇਵ ਜੀ ਨੇ ਬੀਬੀ ਅਮਰੋ ਦੇ ਕਹਿਣ ਤੇ ਪਾਣੀ ਦੀ ਕਿੱਲਤ ਨੂੰ ਦੂਰ ਕਰਨ ਲਈ ਖੂਹ ਖੁਦਵਾਇਆ ਜੋ ਕਿ *ਬੀਬੀ ਅਮਰੋ ਦਾ ਖੂਹ* ਨਾਮ ਨਾਲ ਪ੍ਰਸਿੱਧ ਹੈ । ਇਹ ਗੁਰਦੁਆਰਾ ਦਰਬਾਰ ਸਾਹਿਬ ਖਡੂਰ ਸਾਹਿਬ ਵਿਚ ਸਥਾਪਿਤ ਹੈ ।

(8) ਗੁਰੂ ਜੀ ਇਕ ਨਿਡਰ ਵਿਅਕਤੀ ਸਨ । ਆਪ ਨਾ ਕਿਸੇ ਨੂੰ ਦਬਾਉਂਦੇ ਸਨ ਅਤੇ ਨਾ ਹੀ ਕਿਸੇ ਦੀ ਵਧੀਕੀ ਬਰਦਾਸ਼ਤ ਕਰਦੇ ਸਨ । ਇਕ ਵਾਰ ਹਮਾਯੂੰ ਗੁਰੂ ਦਰਸ਼ਨਾਂ ਲਈ ਆਇਆ ਤੇ ਉਹ ਗੁਰੂ ਸਾਹਿਬ ਨੂੰ ਆਪਣੇ ਸੁਆਗਤ ਲਈ ਖੜੇ ਹੋਏ ਦੇਖਣਾ ਚਾਹੁੰਦਾ ਸੀ ਪਰ ਗੁਰੂ ਜੀ ਉਸ ਸਮੇਂ ਬੱਚਿਆਂ ਨੂੰ ਸਿੱਖਿਆ ਦੇਣ ਵਿੱਚ ਮਸ਼ਰੂਫ ਸਨ । ਗੁੱਸੇ ਵਿਚ ਆ ਕੇ ਹਮਾਯੂੰ ਨੇ ਤਲਵਾਰ ਧੂਹ ਲਈ ਪਰ ਗੁਰੂ ਜੀ ਨੇ ਉਸ ਨੂੰ ਕਿਹਾ ਕਿ ਇਹ ਤਲਵਾਰ ਸ਼ੇਰ ਸ਼ਾਹ ਸੂਰੀ ਦੇ ਮੁਕਾਬਲੇ ਵੇਲੇ ਕਿੱਥੇ ਸੀ, ਇਹ ਫ਼ਕੀਰਾਂ ਤੇ ਵਾਰ ਕਰਨ ਲਈ ਨਹੀਂ । ਇਹ ਸੁਣ ਕੇ ਹਮਾਯੂੰ ਗੁਰੂ ਚਰਨਾਂ ਵਿਚ ਢਹਿ ਪਿਆ ।

ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਦੀ ਧਰਮ ਅਤੇ ਸਮਾਜ ਦੋਹਾਂ ਨੂੰ ਦੇਣ ਬਹੁਤ ਮਹੱਤਵਪੂਰਨ ਹੈ । ਡਾ. ਕੁਲਵੰਤ ਕੌਰ ਅਨੁਸਾਰ, ''ਲਾਸਾਨੀ ਇਤਿਹਾਸ ਸਿਰਜਦਿਆਂ ਨਾਮ, ਬਾਣੀ, ਕਿਰਤ ਅਤੇ ਵੰਡ ਛਕਣ ਦੇ ਸਿਧਾਂਤਾਂ ਦਾ ਪ੍ਰਤਿਪਾਦਨ ਜਿੱਥੇ ਨਾਨਕ ਦੀ ਅਮਰ ਦੇਣ ਸੀ ਉਥੇ ਭਾਈ ਪੈੜੇ ਮੋਖੇ ਰਾਹੀਂ ਇਤਿਹਾਸਕ ਸੰਭਾਲ ਦੂਜੇ ਦੇ ਜ਼ਿੰਮੇ ਆਈ । ਮਨਾਂ ਦੀ ਸਫਾਈ, ਸੁਡੋਲਤਾ, ਪਕਿਆਈ, ਪਾਕੀਗਜ਼ੀ, ਸ਼ੁੱਧੀ, ਸੁੱਚਮ ਅਤੇ ਦ੍ਰਿੜਤਾ, ਜਿੱਥੇ ਪਹਿਲੇ ਨਾਨਕ ਨੇ ਸਿਖਾਈ ਉੱਥੇ ਤਨਾਂ ਦੀ ਪਕਿਆਈ, ਸੁਡੋਲਤਾ, ਦ੍ਰਿੜਤਾ, ਉੱਚਤਾ, ਸ਼ੁੱਧੀ ਅਤੇ ਬੀਰਤਾ ਲਈ ਦੂਜੇ ਨਾਨਕ ਨੇ ਮੱਲ ਅਖਾੜੇ ਬਣਵਾਏ । ਲੰਗਰ ਦੀ ਪ੍ਰਥਾ ਨੂੰ ਬਾਕਾਇਦਾ ਗੁਰੂ ਘਰ ਨਾਲ ਸੰਬੰਧਿਤ ਕਰ ਕੇ ਪੰਗਤ ਤੇ ਸੰਗਤ ਦੀ ਇਕਮਿਕਤਾ ਰਾਹੀਂ ਸਮਾਨਤਾ, ਬਰਾਬਰੀ ਅਤੇ ਸਦਭਾਵਨਾ ਨੂੰ ਸਮਾਜਿਕ ਜੀਵਨ ਦਾ ਅੰਗ ਬਣਾਇਆ ।''[21]

ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਵਿਖੇ ਗੁਰੂ ਨਾਨਕ ਦੀ ਵਿਚਾਰਧਾਰਾ ਤੋਂ ਸੰਗਤਾਂ ਨੂੰ ਜਾਣੂ ਕਰਵਾ ਰਹੇ ਸਨ । ਅਚਾਨਕ ਬੀਬੀ ਅਮਰੋ ਦੇ ਮੁਖੋਂ ਬਾਣੀ ਸੁਣ ਕੇ ਪ੍ਰਭਾਵਿਤ ਹੋਏ ਬਾਬਾ ਅਮਰਦਾਸ ਜੀ ਆਪ ਦੇ ਚਰਨੀਂ ਆ ਲੱਗਦੇ ਹਨ । ਬਾਬਾ ਅਮਰਦਾਸ ਜੀ ਦਾ ਜਨਮ 5 ਮਈ, 1479 ਈ: ਨੂੰ ਪਿੰਡ ਬਾਸਰਕੇ ਵਿਖੇ ਪਿਤਾ ਸ੍ਰੀ ਤੇਜ ਭਾਨ ਦੇ ਘਰ ਹੋਇਆ । ਆਪ ਦਾ ਵਿਆਹ 1502 ਈ. ਵਿਚ ਬੀਬੀ ਰਾਮ ਕੌਰ ਨਾਲ ਹੋਇਆ । ਆਪ ਦੇ ਚਾਰ ਬੱਚੇ ਸਨ ਦੋ ਲੜਕੇ ਮੋਹਨ ਤੇ ਮੋਹਰੀ ਜੀ ਅਤੇ ਦੋ ਲੜਕੀਆਂ – ਬੀਬੀ ਦਾਨੀ ਤੇ ਬੀਬੀ ਭਾਨੀ ਸਨ । ਗੁਰੂ ਅਮਰਦਾਸ ਜੀ ਪਿਤਾ ਦੇ ਕਾਰੋਬਾਰ ਵਿਚ ਹੱਥ ਵਟਾਉਂਦੇ ਸਨ । ਆਪ ਹਰ ਸਾਲ ਹਰਦੁਆਰ ਯਾਤਰਾ ਲਈ ਜਾਂਦੇ ਸਨ । ਗੰਗਾ ਇਸ਼ਨਾਨ ਕਰਦਿਆਂ ਆਪ ਨੂੰ 12 ਵਰ੍ਹੇ ਬੀਤ ਗਏ ਸਨ । ਅਕਤੂਬਰ, 1533 ਵਿਚ ਪਿਤਾ ਤੇਜ ਭਾਨ ਦਾ ਅਕਾਲ ਚਲਾਣਾ ਹੋ ਗਿਆ ਤੇ ਰੀਤੀ–ਰਿਵਾਜਾਂ ਮੁਤਾਬਕ ਆਪ ਪਿਤਾ ਦੇ ਫੁਲ ਲੈ ਕੇ ਹਰਦੁਆਰ ਚਲੇ ਗਏ । ਹਰਦੁਆਰ ਤੋਂ ਵਾਪਿਸ ਆਉਂਦੇ ਆਪ ਦਾ ਮੇਲ ਇਕ ਸਾਧੂ ਨਾਲ ਹੋਇਆ । ਪ੍ਰੇਮਵੱਸ ਆਪ ਉਸ ਨੂੰ ਬਾਸਰਕੇ ਲੈ ਗਏ । ਪਰ ਜਦੋਂ ਸਾਧੂ ਨੇ ਆਪ ਨੂੰ ਉਹਨਾਂ ਦੇ

ਗੁਰੂ ਬਾਰੇ ਪੁੱਛਿਆ ਤਾਂ ਆਪ ਕੋਲ ਕੋਈ ਉੱਤਰ ਨਹੀਂ ਸੀ। ਆਪ ਨੇ ਇਸ ਗੱਲ ਨੂੰ ਬਹੁਤ ਸ਼ਿੱਦਤ ਨਾਲ ਮਹਿਸੂਸ ਕੀਤਾ ਕਿ ਗੁਰੂ ਬਿਨਾਂ ਜੀਵਨ ਵਿਅਰਥ ਹੈ, ਉਹ ਨਿਗੁਰੇ ਹੋਣ ਦੇ ਅਹਿਸਾਸ ਨਾਲ ਦੁਖੀ ਹੋਏ। ਆਪ ਆਪਣੀ ਬਾਣੀ ਵਿਚ ਲਿਖਦੇ ਹਨ:-

**ਨਿਗੁਰੇ ਕਉ ਗਤਿ ਕਾਈ ਨਾਹੀ ॥ ਅਵਗੁਣਿ ਮੁਠੇ ਚੋਟਾ ਖਾਹੀ ॥**
**ਗੁਰ ਕੈ ਸਬਦਿ ਸੁਖੁ ਸਾਂਤਿ ਸਰੀਰ ॥ ਗੁਰਮੁਖਿ ਤਾ ਕਉ ਲਗੈ ਨ ਪੀਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੩੬੧)

ਆਪ ਦੇ ਅੰਦਰ ਸਾਧੂ ਦੇ ਬੋਲਾਂ ਨੇ ਭਟਕਣ ਜਿਹੀ ਲਾ ਦਿੱਤੀ। ਆਪ ਸੱਚੇ ਗੁਰੂ ਦੀ ਭਾਲ ਵਿਚ ਬੇਚੈਨ ਸਨ। ਇਕ ਦਿਨ ਅੰਮ੍ਰਿਤ ਵੇਲੇ ਆਪ ਦੇ ਕੰਨੀਂ ਮਧੁਰ ਬਾਣੀ ਦੀ ਆਵਾਜ਼ ਪਈ। ਇਹ ਆਵਾਜ਼ ਬੀਬੀ ਅਮਰੋ ਦੀ ਸੀ ਜੋ ਕਿ ਗੁਰੂ ਨਾਨਕ ਦੇਵ ਜੀ ਦਾ ਇਹ ਸ਼ਬਦ ਗਾ ਰਹੀ ਸੀ:-

**ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥**
**ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥**
**ਚਿਤ ਚੇਤਸਿ ਕੀ ਨਹੀ ਬਾਵਰਿਆ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥ ਰਹਾਉ ॥**
**ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥**
**ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥**
**ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥**
**ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨੀ ਚਿੰਤ ਭਈ ॥**
**ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥**
**ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੯0)

ਬੀਬੀ ਅਮਰੋ ਜੋ ਕੇ ਆਪਦੇ ਸਭ ਤੋਂ ਛੋਟੇ ਭਰਾ ਮਾਣਕ ਚੰਦ ਦੇ ਪੁੱਤਰ ਜਸੂ ਨਾਲ ਵਿਆਹੀ ਹੋਈ ਸੀ। ਆਪ ਬੀਬੀ ਅਮਰੋ ਤੋਂ ਉਸ ਬਾਣੀ ਦੇ ਰਚਣਹਾਰੇ ਬਾਰੇ ਪੁੱਛਦੇ ਹਨ ਤੇ ਦਰਸ਼ਨ ਕਰਨਾ ਲੋਚਦੇ ਹਨ। ਗੁਰੂ ਅੰਗਦ ਦੇਵ ਜੀ ਬਾਰੇ ਸੁਣ ਕੇ ਬਾਬਾ ਅਮਰਦਾਸ ਜੀ ਉਹਨਾਂ ਦੇ ਦਰਸ਼ਨ ਕਰਨਾ ਚਾਹੁੰਦੇ ਸਨ। ਆਪ ਬੀਬੀ ਅਮਰੋ ਨਾਲ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਨ ਖਡੂਰ ਸਾਹਿਬ ਗਏ। ਉਸ ਵੇਲੇ ਆਪ ਦੀ ਉਮਰ 61 ਸਾਲ ਦੀ ਸੀ। ਆਪ ਗੁਰੂ ਅੰਗਦ ਦੇ ਦਰਸ਼ਨ ਕਰਕੇ ਉਹਨਾਂ ਦੇ ਹੀ ਹੋ ਰਹਿ ਗਏ। ਆਪ ਖਡੂਰ ਸਾਹਿਬ ਹੀ ਰਹਿ ਗਏ। ਆਪ ਲੰਗਰ ਵਿਚ ਸੇਵਾ ਕਰਦੇ ਤੇ ਨਾਲ ਗੁਰੂ ਸਾਹਿਬ ਦੇ ਇਸ਼ਨਾਨ ਲਈ ਅੰਮ੍ਰਿਤ ਵੇਲੇ ਬਿਆਸ ਨਦੀ ਤੋਂ ਜਲ ਲੈ ਕੇ ਆਉਂਦੇ। ਆਪ ਨੇ 1541 ਤੋਂ ਲੈ ਕੇ 1552 ਈ: ਤੱਕ ਗੁਰੂ ਚਰਨਾਂ ਵਿਚ ਰਹਿ ਕੇ ਸੇਵਾ ਕੀਤੀ। ਗੁਰੂ ਅੰਗਦ ਦੇਵ ਜੀ ਆਪ ਦੀ ਸੇਵਾ ਭਾਵਨਾ, ਨਿਮਰਤਾ, ਪਰਮਾਤਮਾ ਵਿਚ ਅਟੁੱਟ ਵਿਸ਼ਵਾਸ਼ ਦੇਖ ਕੇ ਆਪ ਨੂੰ ਗੁਰਗੱਦੀ ਦੇ ਯੋਗ ਸਮਝਦੇ ਹਨ। ਗੁਰੂ ਅੰਗਦ ਦੇਵ ਜੀ ਨੇ 29 ਮਾਰਚ 1552 ਈ: ਨੂੰ ਪ੍ਰਵਚਨ ਕਰਦਿਆਂ ਆਪਣਾ ਸੰਸਾਰ ਤੋਂ ਰੁਖ਼ਸਤ ਹੋਣ ਦਾ ਐਲਾਨ ਕੀਤਾ। ਆਪ ਨੇ ਸੰਗਤ ਨੂੰ

ਗੁਰੂ ਅਮਰਦਾਸ ਜੀ ਨੂੰ ਤੀਸਰਾ ਗੁਰੂ ਮੰਨਣ ਲਈ ਕਿਹਾ। ਗੁਰੂ ਅੰਗਦ ਦੇਵ ਜੀ ਨੇ ਪੰਜ ਪੈਸੇ ਅਤੇ ਨਾਰੀਅਲ ਰੱਖ ਕੇ ਮੱਥਾ ਟੇਕਿਆ ਤੇ ਬਾਬਾ ਬੁੱਢਾ ਜੀ ਨੇ ਆਪ ਨੂੰ ਗੁਰਿਆਈ ਦਾ ਤਿਲਕ ਲਗਾਇਆ। ਗੁਰਗੱਦੀ ਵੇਲੇ ਗੁਰੂ ਅਮਰਦਾਸ ਜੀ ਦੀ ਉਮਰ 72 ਸਾਲ ਦੀ ਸੀ। ਭਾਈ ਗੁਰਦਾਸ ਜੀ ਨੇ ਇਸ ਘਟਨਾ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈ:–

**ਲਹਣੇ ਪਾਈ ਨਾਨਕੋ ਦੇਣੀ ਅਮਰਦਾਸਿ ਘਰਿ ਆਈ।**
**ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਦਿ ਇਲਾਹੀ**
**ਦਾਤਿ ਜੋਤਿ ਖਸਮੈ ਵਡਿਆਈ।**

(ਵਾਰ ੧, ਪਉੜੀ ੪੬)

ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਦੀ ਜੋਤ ਗੁਰੂ ਅਮਰਦਾਸ ਵਿਚ ਸਮਾ ਗਈ। ਗੁਰੂ ਅੰਗਦ ਦੇਵ ਜੀ 29 ਮਾਰਚ, 1552 ਈ: ਵਿਚ ਜੋਤੀ–ਜੋਤਿ ਸਮਾ ਗਏ।

## ਗੁਰੂ ਅੰਗਦ ਦੇਵ ਜੀ ਦੀ ਰਚਨਾ

ਗੁਰੂ ਅੰਗਦ ਦੇਵ ਜੀ ਨੇ 63 ਸਲੋਕਾਂ ਦੀ ਰਚਨਾ ਕੀਤੀ। ਇਹ ਸਲੋਕ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀਆਂ 9 ਵਾਰਾਂ ਵਿੱਚ ਅੰਕਿਤ ਹਨ। ਗੁਰੂ ਅਰਜਨ ਸਾਹਿਬ ਦੇ ਸੰਪਾਦਨਾ ਕਰਨ ਤੋਂ ਪਹਿਲਾਂ ਵਾਰਾਂ ਦਾ ਰੂਪ ਕੇਵਲ ਪਉੜੀਆਂ ਹੀ ਸੀ ਅਤੇ ਇੱਕ ਵਾਰ ਦੀਆਂ ਸਾਰੀਆਂ ਪਉੜੀਆਂ ਇਕੋ 'ਮਹਲੇ' ਜਾਂ 'ਕਰਤਾ' ਦੀਆਂ ਰਚੀਆਂ ਹੁੰਦੀਆਂ ਸਨ। ਗੁਰੂ ਅਰਜਨ ਸਾਹਿਬ ਜੀ ਨੇ ਪਉੜੀਆਂ ਨਾਲ ਸਲੋਕ ਲਗਾਏ। ਕਿਸੇ ਇੱਕ ਵਾਰ ਦੀਆਂ ਪਉੜੀਆਂ ਤੇ ਆਮ ਕਰਕੇ ਇਕੋ ਮਹਲੇ ਦੀਆਂ ਰਚਨਾ ਸਨ ਪਰ ਸਲੋਕ ਹੋਰ ਗੁਰ–ਵਿਅਕਤੀਆਂ ਦੇ ਵੀ ਨਾਲ ਲਗਾਏ ਗਏ। ਵਾਰ ਦਾ ਸਮੁੱਚਾ ਕਰਤਾ ਪਉੜੀਆਂ ਦਾ ਰਚੈਤਾ ਹੀ ਮੰਨਿਆ ਗਿਆ ਅਤੇ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਇੱਕ ਸਮੁੱਚੀ ਵਾਰ ਉਸੇ ਮਹਲੇ ਨਾਂ ਦੇ ਥੱਲੇ ਅੰਕਿਤ ਕੀਤੀ ਗਈ ਜੋ ਵਾਰ ਦੀਆਂ ਪਉੜੀਆਂ ਦਾ ਕਰਤਾ ਸੀ।[22]

ਗੁਰੂ ਅੰਗਦ ਦੇਵ ਜੀ ਨੇ ਆਪਣੀ ਵਿਚਾਰਧਾਰਾ ਦੇ ਪ੍ਰਗਟਾਅ ਲਈ, ਸਲੋਕ ਕਾਵਿ–ਰੂਪ ਵਰਤਿਆ। ਸਲੋਕ ਦਾ ਅਰਥ ਪ੍ਰਸੰਸਾ ਜਾਂ ਉਸਤਤਿ ਹੈ। ਸਲੋਕ ਪ੍ਰਾਚੀਨਤਮ ਕਾਵਿ–ਰੂਪ ਹੈ। ਸੰਸਕ੍ਰਿਤ ਪ੍ਰਾਕ੍ਰਿਤ ਅਤੇ ਅਪ੍ਰਭੰਸ਼ ਸਾਹਿਤ ਵਿੱਚ ਵੀ ਸਲੋਕ ਕਾਵਿ–ਰੂਪ ਦੀ ਵਰਤੋਂ ਹੋਈ ਹੈ। ਇਸ ਤੋਂ ਬਾਅਦ ਮੱਧਕਾਲ ਵਿੱਚ ਸਲੋਕ ਦੀ ਵਰਤੋਂ ਕਾਫੀ ਮਿਲਦੀ ਹੈ। ਪੰਜਾਬੀ ਵਿੱਚ ਸਭ ਤੋਂ ਪਹਿਲਾਂ ਬਾਬਾ ਫਰੀਦ ਨੇ ਸਲੋਕ ਕਾਵਿ–ਰੂਪ ਵਰਤਿਆ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਵੀ ਸਲੋਕ ਬਹੁਤ ਮਹੱਤਵਪੂਰਣ ਕਾਵਿ–ਰੂਪ ਹੈ। ਸਧਾਰਨ ਤੌਰ ਤੇ ਸਲੋਕ ਦੋ ਪੰਕਤੀਆਂ ਵਾਲਾ ਹੁੰਦਾ ਹੈ ਪਰੰਤੂ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਸਲੋਕ ਲਈ ਕੋਈ ਛੰਦ–ਵਿਧਾਨ ਨਿਸ਼ਚਿਤ ਨਹੀਂ ਹੈ। ਇਸ ਵਿੱਚ 1 ਤੋਂ ਲੈ ਕੇ 26 ਪੰਕਤੀਆਂ ਤੱਕ ਦੇ ਸਲੋਕ ਮਿਲ ਜਾਂਦੇ ਹਨ। ਗੁਰੂ ਅੰਗਦ ਦੇਵ ਜੀ ਨੇ ਸਲੋਕ ਕਾਵਿ–ਰੂਪ ਦੀ ਵਰਤੋਂ ਕਿਸੇ ਛੰਦ–ਵਿਧਾਨ ਵਿੱਚ ਰਹਿ ਕੇ ਨਹੀਂ ਸਗੋਂ ਆਪਣੀ ਵਿਚਾਰਧਾਰਾ ਨੂੰ ਪ੍ਰਸਤੁਤ ਕਰਨ ਲਈ ਕੀਤੀ ਹੈ। ਉਹ ਸਲੋਕ ਰਾਹੀਂ ਆਪਣਾ ਵਿਚਾਰ ਪੇਸ਼ ਕਰਨਾ ਸ਼ੁਰੂ ਕਰਦੇ ਹਨ ਤੇ ਜਦੋਂ ਤੱਕ ਵਿਚਾਰ ਸੰਪੂਰਨ ਨਹੀਂ ਹੁੰਦਾ, ਸਲੋਕ ਰਚਨਾ ਚਲਦੀ ਰਹਿੰਦੀ ਹੈ। ਇਹੀ ਕਾਰਨ ਹੈ ਕਿ ਆਪਦੇ ਸਲੋਕ 2 ਜਾਂ 2 ਤੋਂ ਵਧੇਰੇ ਸਤਰਾਂ ਵਾਲੇ ਵੀ ਮਿਲਦੇ ਹਨ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ

ਗੁਰੂ ਅੰਗਦ ਦੇਵ ਜੀ ਦੀ ਬਾਣੀ ਦਾ ਬਿਉਰਾ ਇਸ ਪ੍ਰਕਾਰ ਹੈ :

ਗੁਰੂ ਅੰਗਦ ਦੇਵ ਜੀ ਦੀ ਬਾਣੀ ਦਾ ਬਿਉਰਾ ਇਸ ਪ੍ਰਕਾਰ ਹੈ :

| ਵਾਰ/ਵਾਰ ਦਾ ਕਰਤਾ | ਸਲੋਕਾਂ ਦੀ ਗਿਣਤੀ | ਪਉੜੀ ਅੰਕ ਜਿਨ੍ਹਾਂ ਨਾਲ ਸਲੋਕ ਅੰਕਿਤ ਹਨ | ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ |
|---|---|---|---|
| 1. ਸਿਰੀ ਰਾਗ ਕੀ ਵਾਰ ਮਹਲਾ ੪ | ੨ | ੩,੧੫, ਨਾਲ ੧-੧ | ੮੩, ੮੯, |
| 2. ਵਾਰ ਮਾਝ ਕੀ ਮਹਲਾ ੧ | ੧੨ | ੨, ੧੭, ੧੯, ੨੭ ਨਾਲ ੧-੧, ੩, ੧੮, ੨੨, ੨੩ ਨਾਲ ੨-੨ | ੧੩੮, ੧੩੯ ੧੪੬, ੧੪੭, ੧੪੮, ੧੫ |
| 3. ਆਸਾ ਕੀ ਵਾਰ ਮਹਲਾ ੧ | ੧੫ | ੧, ੨, ੭, ੨੪ ਨਾਲ ੧-੧, ੧੨, ੨੧, ੨੩, ਨਾਲ ੨-੨ ੨੨ ਸਾਲ ੫ | ੪੬੩, ੪੬੬, ੪੬੯, ੪੭੪, ੪੭੫ |
| 4. ਸੋਰਠਿ ਕੀ ਵਾਰ ਮਹਲਾ ੪ | ੧ | ੨੮ ਨਾਲ 1 | ੬੫੩ |
| 5. ਵਾਰ ਸੂਹੀ ਕੀ ਮਹਲਾ ੩ | ੧੧ | ੧੮ ਨਾਲ ੧, ੮, ੧੯, ੨੦ ਨਾਲ ੨-੨, ੭ ਨਾਲ ੪ | ੭੮੭, ੭੮੮, ੭੯੧, ੭੯੨, |
| 6. ਰਾਮਕਲੀ ਕੀ ਵਾਰ ਮਹਲਾ ੩ | ੭ | ੧੪, ੧੮ ਨਾਲ ੧-੧, ੧੫ ਨਾਲ ੨, ੧੬ ਨਾਲ ੩ | ੯੫੪, ੯੫੫ |
| 7. ਮਾਰੂ ਕੀ ਵਾਰ ਮਹਲਾਂ ੩ | ੧ | ੨ ਨਾਲ ੧ | ੧੦੯੩ |
| 8. ਸਾਰੰਗ ਕੀ ਵਾਰ ਮਹਲਾ ੪ | ੯ | ੧, ੨, ੩, ੧੬, ੨੦ ਨਾਲ ੧-੧, ੪, ੫, ਨਾਲ੨-੨ | ੧੨੩੭,੧੨੩੮, ੧੨੩੯,੧੨੪੩, ੧੨੪੫ |
| 9. ਵਾਰ ਮਲਾਰ ਕੀ ਮਹਲਾ ੧ | ੫ | ੩, ੨੨, ੨੬ ਨਾਲ੧-੧, ੪ ਨਾਲ ੨ | ੧੨੭੯,੧੨੮੦, ੧੨੮੮, ੧੨੯੦ |

**ਗੁਰੂ ਅੰਗਦ ਦੇਵ ਰਚਿਤ ਬਾਣੀ ਦਾ ਵਿਸ਼ਾ-ਪੱਖ :**

ਗੁਰੂ ਅੰਗਦ ਦੇਵ ਰਚਿਤ ਸਲੋਕ ਅਲਪ ਅਕਾਰ ਵਿੱਚ ਹੋਣ ਦੇ ਬਾਵਜੂਦ ਗਾਗਰ ਵਿੱਚ ਸਾਗਰ ਸਮਾਨ ਹਨ। ਆਪ ਨੇ 63 ਸਲੋਕਾਂ ਵਿੱਚ ਵਿਭਿੰਨ ਵਿਸ਼ਿਆਂ ਦਾ ਸੰਚਾਰ ਕੀਤਾ ਹੈ। ਆਪ ਦੀ ਬਾਣੀ ਵਿਸ਼ਾਲ ਅਧਿਆਤਮਿਕ ਅਨੁਭਵ ਦਾ ਨਤੀਜਾ ਹੈ। ਸਲੋਕਾਂ ਦੇ ਅਧਿਐਨ ਉਪਰੰਤ ਵਿਭਿੰਨ ਪ੍ਰਕਾਰ ਦੇ ਵਿਸ਼ੇ ਉਘੜ ਕੇ ਗੁਰੂ ਅੰਗਦ ਦੇਵ ਜੀ ਦੀ ਵਿਚਾਰਧਾਰਾ ਦਾ ਪ੍ਰਤੀਪਾਦਨ ਕਰਦੇ ਹਨ। ਆਪ ਦੀ ਬਾਣੀ ਦੇ ਵਿਸ਼ੇ ਪੱਖ ਨੂੰ ਅਸੀਂ ਤਿੰਨ ਭਾਗਾਂ ਵਿੱਚ ਵੰਡ ਕੇ ਸਮਝ ਸਕਦੇ ਹਾਂ :

1. ਦਾਰਸ਼ਨਿਕ ਪੱਖ
2. ਨੈਤਿਕ/ਸਦਾਚਾਰਕ ਪੱਖ

3. ਸਮਾਜਿਕ ਪੱਖ

**1. ਦਾਰਸ਼ਨਿਕ ਪੱਖ :**

ਗੁਰੂ ਅੰਗਦ ਦੇਵ ਜੀ ਦੇ ਸਲੋਕਾਂ ਵਿੱਚ ਦਾਰਸ਼ਿਕਤਾ ਪਰਮਾਤਮਾ, ਜੀਵ-ਆਤਮਾ, ਜਗਤ ਦੇ ਰੂਪ ਵਿੱਚ ਪੇਸ਼ ਹੁੰਦੀ ਹੈ। ਆਪ ਅਨੁਸਾਰ ਪਰਮਾਤਮਾ ਇੱਕ ਹੈ, ਉਹ ਸੱਚ ਸਰੂਪ ਹੈ, ਉਹ ਸਭ ਕੁਝ ਕਰਨ ਵਾਲਾ ਭਾਵ ਸਰਬ ਕਲਾ ਸਮੱਰਥ ਹੈ। ਉਹ ਹਰ ਪ੍ਰਕਾਰ ਦੇ ਡਰ, ਭੈਅ ਤੋਂ ਮੁਕਤ ਹੈ ਤੇ ਆਪਣੇ ਆਪ ਵਿੱਚ ਸੰਪੂਰਣ ਹੈ। ਪਰਮਾਤਮਾ ਆਪ ਹੀ ਜਗਤ ਦੀ ਸਿਰਜਣਾ ਕਰਦਾ ਹੈ, ਆਪ ਹੀ ਜੀਵਾਂ ਨੂੰ ਪੈਦਾ ਕਰਦਾ ਹੈ ਤੇ ਨਾਸ਼ ਕਰਦਾ ਹੈ :

**ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥**
**ਤਿਸੁ ਵਿਚਿ ਜੰਤੁ ਉਪਾਇ ਕੈ ਦੇਖੈ ਥਾਪਿ ਉਥਾਪਿ ॥**
**ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੫)

ਆਪ ਦੇ ਸਲੋਕਾਂ ਦਾ ਮੂਲ ਵਿਸ਼ਾ ਸ੍ਰਿਸ਼ਟੀ ਉੱਤਪਤੀ, ਸਮਾਂ, ਸਥਾਨ ਨਹੀਂ ਸਗੋਂ ਪਰਮਾਤਮਾ ਦੀ ਵਾਸਤਵਿਕ ਹੋਂਦ ਨੂੰ ਸਵੀਕਾਰਨਾ ਹੈ ਜੋ ਇਸ ਸੰਸਾਰ ਦੇ ਕਣ-ਕਣ ਵਿੱਚ ਵੱਸਿਆ ਹੋਇਆ ਹੈ। ਉਹ ਪਰਮਾਤਮਾ ਜਗਤ ਵਿੱਚ ਵੱਸ ਰਿਹਾ ਹੈ। ਪਰਮਾਤਮਾ ਕਈ ਜੀਵਾਂ ਨੂੰ ਸੰਸਾਰ-ਸਾਗਰ ਵਿੱਚ ਡੋਬ ਦਿੰਦਾ ਹੈ, ਕਈਆਂ ਨੂੰ ਮਾਇਆ ਦੇ ਮੋਹ ਵਿੱਚੋਂ ਬਾਹਰ ਕੱਢ ਲੈਂਦਾ ਹੈ। ਸਭ ਕੁਝ ਉਸਦੇ ਭਾਣੇ ਵਿੱਚ ਹੋ ਰਿਹਾ ਹੈ :

**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥**
**ਇਕਨਾ ਹੁਕਮਿ ਸਮਾਇ ਲਏ ਇਕਨਾ ਹੁਕਮੇ ਕਰੇ ਵਿਣਾਸੁ ॥**
**ਇਕਨਾ ਭਾਣੈ ਕਢਿ ਲਏ ਇਕਨਾ ਮਾਇਆ ਵਿਚਿ ਨਿਵਾਸੁ ॥**
**ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥**
**ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)

ਆਪ ਦੇ ਸਲੋਕਾਂ ਵਿੱਚੋਂ ਪਰਮਾਤਮਾ ਦਾ ਸਰਬ-ਵਿਆਪਕ, ਸਰਬ ਪ੍ਰਤੀਪਾਲਕ, ਸਰਬ ਕਲਾ ਸਮੱਰਥ ਦਾ ਸਰੂਪ ਉੱਘੜਦਾ ਹੈ। ਆਪ ਅਨੁਸਾਰ ਪਰਮਾਤਮਾ ਹੀ ਸਾਰੇ ਜੀਵਾਂ ਨੂੰ ਰਿਜਕ ਦੇਣ ਵਾਲਾ ਹੈ। ਸਭ ਦੇ ਖਾਣ-ਪੀਣ, ਕੰਮ-ਕਾਰ ਦੀ ਚਿੰਤਾ ਉਸ ਪਰਮਾਤਮਾ ਨੂੰ ਹੈ ਜਿਸਨੇ ਸਾਨੂੰ ਪੈਦਾ ਕੀਤਾ ਹੈ। ਮਨੁੱਖ ਤਾਂ ਕੀ ਸਮੁੰਦਰਾਂ ਵਿੱਚ ਪਲ ਰਹੇ ਜੀਵਾਂ ਨੂੰ ਵੀ ਪਰਮਾਤਮਾ ਆਪ ਰਿਜ਼ਕ ਦਿੰਦਾ ਹੈ :

**ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥**
**ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥**
**ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥**

**ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥**
**ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥**
**ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥**
**ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੫)

ਜੀਵਆਤਮਾ ਪਰਮਾਤਮਾ ਦਾ ਅੰਸ਼ ਹੈ। ਉਹ ਪਰਮਾਤਮਾ ਦੀ ਕਿਰਪਾ ਨਾਲ ਮਨੁੱਖੀ ਜੀਵਨ ਪ੍ਰਾਪਤ ਕਰਦਾ ਹੈ ਪਰੰਤੂ ਜਗਤ ਵਿੱਚ ਆ ਕੇ ਜੀਵ ਪਰਮਾਤਮਾ ਨੂੰ ਭੁੱਲ ਜਾਂਦਾ ਹੈ ਤੇ ਜਗਤ ਦੀਆਂ ਮਾਇਆਈ ਚੀਜ਼ਾਂ ਵਿੱਚ ਉਲਝ ਜਾਂਦਾ ਹੈ, ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿੱਚੋਂ ਜਗਤ ਦੀ ਵਾਸਤਵਿਕਤਾ, ਮਾਇਆ ਦੀ ਨਾਸ਼ਵਾਨਤਾ, ਜੀਵ ਆਤਮਾ ਦਾ ਅਸਲ ਉਦੇਸ਼ ਆਦਿ ਵਿਸ਼ੇ ਸਪਸ਼ਟ ਹੁੰਦੇ ਹਨ। ਆਪ ਅਨੁਸਾਰ ਸੰਸਾਰ ਦੀ ਭਾਵੇਂ ਵਾਸਤਵਿਕ ਹੋਂਦ ਹੈ ਪਰ ਇਸਦੇ ਮਾਇਆਵੀ ਪਦਾਰਥ ਨਾਸ਼ਵਾਨ ਹਨ। ਜੀਵਆਤਮਾ ਇਹਨਾਂ ਪਿੱਛੇ ਲੱਗ ਕੇ ਆਪਣੇ ਅਸਲ ਉਦੇਸ਼ ਤੋਂ ਭਟਕ ਜਾਂਦੀ ਹੈ। ਜਦੋਂ ਕਿ ਸੱਚ ਇਹ ਹੈ ਸਾਰੇ ਪਦਾਰਥ ਜੋ ਜੀਵ ਆਪਣੇ ਸੁੱਖ-ਅਰਾਮ ਲਈ ਇਕੱਠੇ ਕਰਦਾ ਹੈ ਉਹ ਅੰਤ ਸਮੇਂ ਨਾਲ ਨਹੀਂ ਜਾਣੇ, ਫਿਰ ਜੀਵ ਨੂੰ ਆਪਣੇ ਕੀਤੇ ਤੇ ਪਛਤਾਵਾ ਹੁੰਦਾ ਹੈ :

**ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥**
**ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)

ਜੋ ਜੀਵ ਪਰਮਾਤਮਾ ਦੀ ਕਿਰਪਾ ਨਾਲ ਨਾਮ-ਸਿਮਰਨ ਕਰਦੇ ਹਨ, ਉਹ ਸੰਸਾਰ ਵਿੱਚ ਖੱਚਿਤ ਨਹੀਂ ਹੁੰਦੇ। ਉਹ ਪਰਮਾਤਮਾ ਦੀ ਮਿਹਰ ਨਾਲ ਸੰਸਾਰ ਦੀ ਵਾਸਤਵਿਕਤਾ ਤੋਂ ਜਾਣੂੰ ਹੋ ਜਾਂਦੇ ਹਨ। ਪਰੰਤੂ ਜੋ ਜੀਵ ਇਸ ਅਸਲੀਅਤ ਤੋਂ ਅਣਜਾਣ ਹਨ। ਉਹ ਆਪਣੇ ਕੰਮਾਂ-ਕਾਰਾਂ ਦਾ ਖਿਲਾਰ, ਮਾਇਕ ਪਦਾਰਥਾਂ ਦਾ ਵਿਸਥਾਰ ਕਰਦੇ ਰਹਿੰਦੇ ਹਨ :

**ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥**
**ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)

ਜਗਤ ਦੀ ਵਾਸਤਵਿਕ ਹੋਂਦ, ਅਸਲੀਅਤ ਨੂੰ ਜੀਵ-ਆਤਮਾ ਸੱਚ ਸਮਝ ਲੈਂਦੀ ਹੈ ਤੇ ਪਰਮਾਤਮਾ ਤੋਂ ਵਿਛੜ ਜਾਂਦੀ ਹੈ। ਗੁਰੂ ਜੀ ਅਨੁਸਾਰ ਸਾਰਾ ਜਗਤ ਬਾਲਕ ਦੀ ਨਿਆਈ-ਖੇਡ ਰਿਹਾ ਹੈ। ਹਵਾ ਗੁਰੂ, ਪਾਣੀ ਪਿਤਾ ਤੇ ਧਰਤੀ ਮਾਤਾ ਦੇ ਰੂਪ ਵਿੱਚ ਅਤੇ ਦਿਨ ਅਤੇ ਰਾਤ ਖਿਡਾਵਾ ਖਿਡਾਵੀ ਹਨ। ਪਰੰਤੂ ਇਸ ਜਗਤ ਵਿੱਚ ਕੀਤੇ ਕੰਮ ਪਰਮਾਤਮਾ ਦੀ ਹਜ਼ੂਰੀ ਵਿੱਚ ਵਾਚੇ ਜਾਂਦੇ ਹਨ ਜੋ ਪਰਮਾਤਮਾ ਦਾ ਨਾਮ-ਸਿਮਰਨ ਕਰਦਾ ਹੈ ਉਹ ਆਪਣੀ ਮਿਹਨਤ ਸਫਲ ਕਰ ਜਾਂਦਾ ਹੈ :

**ਪਉਣ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥**
**ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥**
**ਚੰਗਿਆਈਆ ਬੁਰਿਆਈਆ ਵਾਚ ਧਰਮੁ ਹਦੂਰਿ ॥**

**ਕਰਮੀ ਆਪੋ ਆਪਣੀ ਕੇ ਨੇੜੈ ਕ ਦੂਰਿ ॥**
**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)

ਆਪ ਦੀ ਬਾਣੀ ਵਿੱਚ ਜਗਤ ਦੀ ਨਾਸ਼ਵਾਨਤਾ ਦਾ ਵਿਸ਼ਾ ਕੁਝ ਇਸ ਤਰ੍ਹਾਂ ਪੇਸ਼ ਹੋਇਆ ਹੈ ਕਿ ਜਗਤ ਦੀ ਵਿਸ਼ੇ-ਵਿਕਾਰਾਂ ਦੀ ਅੱਗ ਵਿੱਚ ਜੀਵ-ਆਤਮਾ ਸੜਦੀ ਰਹਿੰਦੀ ਹੈ। ਗੁਰੂ ਜੀ ਅਨੁਸਾਰ ਸੰਸਾਰਕ ਵਸਤਾਂ ਜੋ ਜੀਵ ਨੂੰ ਪਰਮਾਤਮਾ ਤੋਂ ਦੂਰ ਕਰਦੀਆਂ ਹਨ। ਉਹ ਸਾੜ ਦੇਣ ਯੋਗ ਹਨ :

**ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ॥**
**ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੯੦)

**2. ਨੈਤਿਕ/ਸਦਾਚਾਰਕ ਪੱਖ :**

ਗੁਰੂ ਅੰਗਦ ਬਾਣੀ ਨੈਤਿਕ ਤੇ ਸਦਾਚਾਰਕ ਕਦਰਾਂ-ਕੀਮਤਾਂ ਨੂੰ ਵੀ ਆਪਣਾ ਵਿਸ਼ਾ ਬਣਾਉਂਦੀ ਹੈ। ਗੁਰੂ ਜੀ ਦਾ ਮੂਲ ਮੰਤਵ ਮਨੁੱਖ ਨੂੰ ਨੈਤਿਕ ਤੌਰ ਤੇ ਸੱਚੀਆਂ ਤੇ ਸੁੱਚੀਆਂ ਕਦਰਾਂ-ਕੀਮਤਾਂ ਦਾ ਧਾਰਨੀ ਬਣਾਉਣਾ ਹੈ। ਆਪ ਮਨੁੱਖ ਨੂੰ ਹਉਮੈ ਦਾ ਤਿਆਗ ਕਰਨ, ਇੰਦਰੀਆਂ ਨੂੰ ਸੰਜਮ ਵਿੱਚ ਰੱਖਣ, ਪਰਮਾਤਮਾ ਦਾ ਹੁਕਮ ਮੰਨਣ, ਨਾਮ-ਸਿਮਰਨ ਕਰਨ, ਸੱਚ-ਆਚਾਰ ਦੇ ਧਾਰਨੀ ਬਣਨ, ਕਹਿਣੀ ਤੇ ਕਥਨੀ ਦੇ ਧਾਰਨੀ ਬਣਨ ਦਾ ਉਪਦੇਸ਼ ਦਿੰਦੇ ਹਨ। ਗੁਰੂ ਜੀ ਅਨੁਸਾਰ ਮਨੁੱਖ ਨੂੰ ਹਉਮੈ ਦਾ ਤਿਆਗ ਕਰਨਾ ਚਾਹੀਦਾ ਹੈ। ਹਉਮੈ ਅਜਿਹਾ ਤੱਤ ਹੈ ਜਿਸ ਕਾਰਣ ਜੀਵ ਵਾਰ-ਵਾਰ ਜੂਨੀਆਂ ਵਿੱਚ ਪੈਂਦਾ ਹੈ, ਭਟਕਦਾ ਹੈ। ਹਉਮੈ ਕਾਰਨ ਜੀਵ ਕਦਰਾਂ-ਕੀਮਤਾਂ ਦਾ ਧਾਰਣੀ ਨਹੀਂ ਬਣਦਾ ਤੇ ਆਪਣੀ ਮੈਂ ਦੀ ਪੂਰਤੀ ਤੱਕ ਹੀ ਸੀਮਤ ਰਹਿੰਦਾ ਹੈ। ਹਉਮੈ ਭਾਵੇਂ ਦੀਰਘ ਰੋਗ ਹੈ, ਪਰ ਪੂਰੇ ਗੁਰੂ ਦੀ ਕਿਰਪਾ ਨਾਲ ਇਸ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ :

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥**
**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥**
**ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥**
**ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥**
**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥**
**ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੬)

ਇੰਦਰੀਆਂ ਨੂੰ ਕਾਬੂ ਵਿੱਚ ਰੱਖਣਾ ਵੀ ਆਪ ਦੀ ਬਾਣੀ ਦਾ ਵਿਸ਼ਾ ਹੈ। ਆਪ ਅਨੁਸਾਰ ਜੀਵ ਨੂੰ ਆਪਣੀਆਂ ਇੰਦਰੀਆਂ ਨੂੰ ਸੰਜਮ ਵਿੱਚ ਰੱਖਣਾ ਚਾਹੀਦਾ ਹੈ। ਜੀਵ ਨੂੰ ਇੰਦਰੀਆਂ ਵਿੱਚ ਉਲਝ ਕੇ ਬਾਹਰਮੁਖੀ ਹੋਣ ਦੀ ਥਾਂ ਅੰਤਰਮੁਖੀ ਹੋਣ ਦੀ ਲੋੜ ਹੈ ਤਾਂ ਹੀ ਪਰਮਾਤਮਾ ਦਾ ਹੁਕਮ ਪਛਾਣ ਕੇ ਉਸ ਨਾਲ ਮਿਲਣ ਦਾ ਸੁਭਾਗ ਪ੍ਰਾਪਤ ਹੋ ਸਕਦਾ ਹੈ :

**ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥**
**ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥**
**ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥**
**ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯)

ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿੱਚ ਉਸ ਪਰਮਾਤਮਾ ਦੇ ਹੁਕਮ ਨੂੰ ਸਭ ਤੋਂ ਮਹੱਤਵਪੂਰਣ ਮੰਨਿਆ ਗਿਆ ਹੈ। ਇਹ ਗੁਰੂ ਦੇ ਹੁਕਮ ਸਦਕਾ ਹੀ ਸੀ ਜਿਸਦੇ ਗੁਰੂ ਅੰਗਦ ਦੇਵ ਧਾਰਣੀ ਬਣੇ ਅਤੇ ਗੁਰੂ ਪਦ ਨੂੰ ਪ੍ਰਾਪਤ ਕੀਤਾ। ਆਪ ਨੇ ਗੁਰੂ ਨਾਨਕ ਦੇਵ ਜੀ ਦੇ ਹੁਕਮ ਦੀ ਪਾਲਣਾ ਬਹੁਤ ਸ਼ਰਧਾ ਨਾਲ ਕੀਤੀ। ਪਰਮਾਤਮਾ ਦੇ ਹੁਕਮ ਦੀ ਗੁਰਬਾਣੀ ਵਿੱਚ ਬਹੁਤ ਮਹੱਤਤਾ ਹੈ। ਸਾਰੀ ਸ੍ਰਿਸਟੀ ਉਸਦੇ ਹੁਕਮ ਵਿੱਚ ਬੱਝੀ ਕਾਰ ਕਰ ਰਹੀ ਹੈ। ਉਸਦਾ ਹੁਕਮ ਮੋੜਿਆ ਨਹੀਂ ਜਾ ਸਕਦਾ। ਉਸਦੇ ਹੁਕਮ ਵਿੱਚ ਬਾਦਸ਼ਾਹ, ਮਾਲਕ ਤੇ ਫੌਜਾਂ ਦੇ ਸਰਦਾਰ ਸਭ ਨੂੰ ਹੀ ਤੁਰਨਾ ਪੈਂਦਾ ਹੈ। ਉਸਦੇ ਹੁਕਮ ਅਨੁਸਾਰ ਜੀਵ ਸੰਸਾਰ ਵਿੱਚ ਆਉਂਦਾ ਹੈ ਤੇ ਉਸਦੇ ਹੁਕਮ ਅਨੁਸਾਰ ਉਠਕੇ ਚਲਾ ਜਾਂਦਾ ਹੈ :

**ਤਿਸੁ ਸਿਉ ਕੈਸਾ ਬੋਲਣਾ ਜਿ ਆਪੇ ਜਾਣੈ ਜਾਣੁ ॥**
**ਚੀਰੀ ਜਾ ਕੀ ਨਾ ਫਿਰੈ ਸਾਹਿਬੁ ਸੋ ਪਰਵਾਣੁ ॥**
**ਚੀਰੀ ਜਿਸ ਕੀ ਚਲਣਾ ਮੀਰ ਮਲਕ ਸਲਾਰ ॥**
**ਜੋ ਤਿਸੁ ਭਾਵੈ ਨਾਨਕਾ ਸਾਈ ਭਲੀ ਕਾਰ ॥**
**ਜਿਨਾ ਚੀਰੀ ਚਲਣਾ ਹਥਿ ਤਿਨਾ ਕਿਛੁ ਨਾਹਿ ॥**
**ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ ॥**
**ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ ॥**
**ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੯)

ਆਤਮਿਕ ਗਿਆਨ ਪ੍ਰਾਪਤੀ ਗੁਰਬਾਣੀ ਦਾ ਮੁੱਖ ਵਿਸ਼ਾ ਹੈ। ਇਸ ਗਿਆਨ ਦੀ ਪ੍ਰਾਪਤੀ ਕਰਨ ਲਈ ਗੁਰੂ ਦੀ ਲੋੜ ਹੁੰਦੀ ਹੈ। ਗੁਰੂ ਜੋ ਗਿਆਨ ਰੂਪੀ ਹੋਵੇ ਜੋ ਮਨ ਦੇ ਆਤਮਿਕ ਹਨੇਰੇ ਨੂੰ ਦੂਰ ਕਰ ਸਕੇ। ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਗੁਰੂ ਤੋਂ ਬਿਨਾਂ ਅਗਿਆਨਤਾ ਦਾ ਹਨੇਰਾ ਬਰਕਰਾਰ ਰਹਿੰਦਾ ਹੈ ਭਾਵੇਂ ਸੈਂਕੜੇ ਚੰਦ ਅਤੇ ਹਜਾਰਾਂ ਸੂਰਜ ਚੜ੍ਹ ਪੈਣ :

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)

ਆਤਮਿਕ ਗਿਆਨ ਦੀ ਪ੍ਰਾਪਤੀ ਲਈ ਗੁਰੂ ਦੇ ਨਾਲ–ਨਾਲ ਨਾਮ–ਸਿਮਰਨ ਕਰਨਾ ਬਹੁਤ ਜ਼ਰੂਰੀ ਹੈ। ਉਹ ਜੀਵ ਵਡਭਾਗੇ ਹਨ ਜਿਨ੍ਹਾਂ ਤੇ ਪਰਮਾਤਮਾ ਦੀ ਮਿਹਰ ਹੁੰਦੀ ਹੈ ਤੇ ਉਹ ਪਰਮਾਤਮਾ ਦੇ ਚਰਨਾਂ ਵਿੱਚ ਆਪਣਾ ਧਿਆਨ ਟਿਕਾਉਂਦੇ ਹਨ। ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਕੋਈ ਕਰਮਾਂ ਵਾਲਾ ਜੀਵ ਪਰਮਾਤਮਾ ਦੀ ਕਿਰਪਾ ਨਾਲ ਗੁਰੂ ਧਾਰ ਕੇ ਇਸ ਸਰੀਰ ਰੂਪੀ ਖੰਡ ਵਿੱਚ ਨਉ–ਨਿਧ ਲੱਭਦੇ ਹਨ ਤੇ ਪਰਮਾਤਮਾ ਨੂੰ ਭਾਲਦੇ ਹਨ :

**ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥**
**ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥**
**ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)

ਮਨੁੱਖ ਨੂੰ ਨਾਮ–ਸਿਮਰਨ ਕਰਦੇ ਹੋਏ ਸੱਚ–ਆਚਾਰ ਦਾ ਧਾਰਣੀ ਬਣਨਾ ਚਾਹੀਦਾ ਹੈ ਤਾਂ ਜੋ ਉਹ ਕਹਿਣੀ ਤੇ ਕਥਨੀ ਦਾ ਧਾਰਨ ਬਣ ਸਕੇ। ਸੱਚ–ਆਚਾਰ ਦਾ ਧਾਰਨੀ ਬਣਨ ਲਈ ਮਨੁੱਖ ਨੂੰ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਤੋਂ ਮੁਕਤੀ ਪਾਉਣੀ ਚਾਹੀਦੀ ਹੈ। ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਮਨੁੱਖ ਪਰਮਾਤਮਾ ਦੀ ਕਿਰਪਾ ਨਾਲ ਤ੍ਰਿਸ਼ਨਾ ਤੋਂ ਛੁਟਕਾਰਾ ਪਾ ਸਕਦਾ ਹੈ, ਉਸਦੇ ਨਾਮ–ਸਿਮਰਨ ਨਾਲ ਆਪਣੇ ਆਪ ਨੂੰ ਸੰਜਮ ਵਿੱਚ ਰੱਖ ਸਕਦਾ ਹੈ :

**ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥**
**ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥**
**ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥**
**ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੭)

ਅਜੋਕਾ ਮਨੁੱਖ ਕਹਿਣੀ ਤੇ ਕ੍ਰਥਨੀ ਦਾ ਧਾਰਨੀ ਨਹੀਂ। ਉਸਦੇ ਮਨ ਵਿੱਚ ਕੁਝ ਹੋਰ ਹੁੰਦਾ ਹੈ ਤੇ ਉਹ ਆਖਦਾ ਤੇ ਕਰਦਾ ਉਸ ਤੋਂ ਉਲਟ ਹੈ, ਅਜਿਹਾ ਕਰਨਾ ਵਿਅਰਥ ਹੈ। ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਜੇ ਅੰਦਰ ਕੁਝ ਹੋਰ ਸੋਚ ਹੋਵੇ ਤੇ ਉਸਦੇ ਉਲਟ ਕਹਿਣਾ ਵਿਅਰਥ ਹੈ। ਇਹ ਕਿਸ ਤਰ੍ਹਾਂ ਦਾ ਨਿਆਂ ਹੈ ਕਿ ਮਨੁੱਖ ਬੀਜੇ ਜਹਿਰ ਪਰ ਉਸਦਾ ਫਲ ਅੰਮ੍ਰਿਤ ਲੋਚਦਾ ਹੈ :

**ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥**
**ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਅਜਿਹੇ ਮਨੁੱਖ ਬਹੁਤ ਘੱਟ ਹਨ ਜੋ ਕਹਿਣੀ ਤੇ ਕਥਨੀ ਦੇ ਪੂਰੇ ਹਨ। ਕੋਈ ਕਰਮਾਂ ਵਾਲਾ ਜੀਵ ਪੂਰੇ ਗੁਰੂ ਦੀ ਕਿਰਪਾ ਰਾਹੀਂ ਅਜਿਹੀ ਦੁਬਿਧਾ ਤੋਂ ਛੁਟਕਾਰਾ ਪਾ ਸਕਦਾ ਹੈ। ਜਿਨ੍ਹਾਂ ਮਨੁੱਖਾਂ ਨੂੰ ਪੂਰਾ ਗੁਰੂ ਮਿਲ ਗਿਆ ਹੈ, ਉਹ ਸ਼ਾਹ ਹਨ, ਉਹ ਮਨੁੱਖ ਹਰ ਵੇਲੇ ਪਰਮਾਤਮਾ ਦੇ ਰੰਗ ਵਿੱਚ ਰੰਗੇ ਰਹਿੰਦੇ ਹਨ।

**3. ਸਮਾਜਿਕ ਪੱਖ :**

ਮਨੁੱਖੀ ਜੀਵਨ ਦਾ ਸਭ ਤੋਂ ਮਹੱਤਵਪੂਰਨ ਅੰਗ ਸਮਾਜ ਹੈ । ਜਿਸ ਵਿੱਚ ਉਹ ਰਹਿੰਦਾ ਹੋਇਆ ਆਪਣੇ ਸਾਰੇ ਕਾਰ-ਵਿਹਾਰ ਕਰਦਾ ਹੈ । ਸਮਾਜ ਵਿੱਚ ਸਭਿਅਕ ਮਨੁੱਖ ਹੀ ਸਨਮਾਨ ਹਾਸਿਲ ਕਰ ਸਕਦਾ ਹੈ । ਗੁਰੂ ਅੰਗਦ ਦੇਵ ਜੀ ਮਨੁੱਖ ਦੀ ਸਭਿਅਕ ਜੀਵਨ-ਜਾਚ ਨੂੰ ਵੀ ਆਪਣਾ ਵਿਸ਼ਾ ਬਣਾਉਂਦੇ ਹਨ । ਗੁਰੂ ਜੀ ਅਨੁਸਾਰ ਸੰਸਾਰ ਵਿੱਚ, ਸਮਾਜ ਵਿੱਚ ਵਿਚਰਦਾ ਮਨੁੱਖ ਚੰਗੀ ਸ਼ਖਸ਼ੀਅਤ ਦਾ ਭਾਗੀ ਹੋਣਾ ਚਾਹੀਦਾ ਹੈ । ਕਦੇ ਮਾਲਕ ਅੱਗੇ ਸਲਾਮ ਤੇ ਕਦੇ ਇਤਰਾਜ਼ ਕਰਨ ਵਾਲਾ ਪ੍ਰਾਣੀ ਸੰਸਾਰਕ ਤੇ ਆਤਮਿਕ ਪੱਧਰ ਤੇ ਸਫਲਤਾ ਨਹੀਂ ਹਾਸਲ ਕਰ ਸਕਦਾ :

**ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥**
**ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਮਨੁੱਖ ਨੂੰ ਜਿਉਂਦੇ ਜੀਅ ਕਈ ਤਰ੍ਹਾਂ ਦੀਆਂ ਪ੍ਰਸਥਿਤੀਆਂ ਵਿੱਚੋਂ ਗੁਜ਼ਰਨਾ ਪੈਂਦਾ ਹੈ, ਕਈ ਵਾਰ ਕਈ ਕੰਮ ਮਨੁੱਖ ਅਜਿਹੇ ਕਰਦਾ ਹੈ ਜੋ ਉਹ ਡੰਗ ਸਾਰਨ ਲਈ ਹੀ ਕਰਦਾ ਹੈ । ਗੁਰੂ ਜੀ ਫੁਰਮਾਉਂਦੇ ਹਨ ਕਿ ਬੰਨ੍ਹਿਆ-ਰੁੱਧਿਆ ਮਨੁੱਖ ਜਿਹੜਾ ਵੀ ਕੰਮ ਕਰੇ ਭਾਵ ਮਜ਼ਬੂਰੀ ਵਿੱਚ ਕਰੇ ਅਜਿਹਾ ਕੰਮ ਕਿਸੇ ਦਾ ਕੁਝ ਵੀ ਨਹੀਂ ਸਵਾਰ ਸਕਦਾ, ਉਹ ਕੰਮ ਚੰਗਾ ਹੈ ਜੋ ਖੁਸ਼ੀ-ਖੁਸ਼ੀ ਭਾਵ ਖਿੜੇ-ਮੱਥੇ ਕੀਤਾ ਜਾਵੇ :

**ਬਧਾ ਚਟੀ ਜੋ ਭਰੇ ਨਾ ਗੁਣੁ ਨ ਉਪਕਾਰੁ ॥**
**ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)

ਗੁਰੂ ਅੰਗਦ ਦੇਵ ਜੀ ਨੇ ਸਮਾਜਿਕ ਜੀਵਾਂ ਦੀਆਂ ਦੋ ਸ਼੍ਰੇਣੀਆਂ ਮੰਨੀਆਂ ਹਨ- ਇੱਕ ਮਨਮੁਖ ਤੇ ਦੂਜਾ ਗੁਰਮੁਖ । ਮਨਮੁਖ ਜੀਵ ਆਪਣੀ ਮਤ ਅਨੁਸਾਰ ਕਾਰਜ ਕਰਦਾ ਹੈ ਤੇ ਮਾਇਆ ਦੇ ਪਿਛੇ ਭੱਜਦਾ ਹੈ, ਉਹ ਪਰਮਾਤਮਾ ਦਾ ਨਾਮ-ਸਿਮਰਨ ਨਹੀਂ ਕਰਦਾ ਜਦੋਂ ਕਿ ਗੁਰਮੁਖ ਜੀਵ ਨੂੰ ਪਰਮਾਤਮਾ ਦੇ ਦੱਸੇ ਰਾਹ ਤੇ ਤੁਰਦਾ ਹੈ ਤੇ ਪਰਮਾਤਮਾ ਦਾ ਨਾਮ ਵਿਹਾਜਦਾ ਹੈ । ਆਪ ਅਨੁਸਾਰ :

**ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥**
**ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)

ਗੁਰੂ ਅੰਗਦ ਦੇਵ ਜੀ ਦਾ ਸਮਾਂ ਅਸਥਰਿਤਾ ਵਾਲਾ ਸੀ । ਉਸ ਸਮੇਂ ਨੂੰ ਆਪਨੇ ਕਲਜੁੱਗ ਕਿਹਾ ਹੈ, ਜਿਸ ਵਿੱਚ ਮਾਨਵੀ ਕਦਰਾਂ-ਕੀਮਤਾਂ ਉਲਟ-ਪੁਲਟ ਹੋ ਗਈਆਂ ਸਨ । ਸਮਾਜ ਵਿੱਚ ਫਕੀਰ ਨੂੰ ਪਾਤਿਸ਼ਾਹ, ਧਨੀ, ਮੂਰਖ ਨੂੰ ਪੰਡਿਤ, ਅੰਨ੍ਹੇ ਨੂੰ ਪਾਰਖੂ, ਇਲਤੀ ਨੂੰ ਚੌਧਰੀ ਤੇ ਕੂੜ ਹਰ ਥਾਂ ਪ੍ਰਧਾਨ ਅਖਵਾਉਂਦਾ ਹੈ :

**ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥**
**ਅੰਧੇ ਕਾ ਨਾਉ ਪਾਰਖੂ ਏਵ ਕਰੇ ਗੁਆਉ ॥**
**ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥**

**ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੮)

ਸਦਾਚਾਰ ਗੁਰੂ ਅੰਗਦ ਦੇਵ ਜੀ ਦੀ ਬਾਣੀ ਦਾ ਪ੍ਰਮੁੱਖ ਵਿਸ਼ਾ ਹੈ । ਆਪ ਅਨੁਸਾਰ ਮਨੁੱਖ ਨੂੰ ਸਚ–ਅਚਾਰ ਦਾ ਧਾਰਨੀ ਬਣਾ ਚਾਹੀਦਾ ਹੈ ਤੇ ਸਮਾਜ ਵਿੱਚ ਆਪਣਾ ਥਾਂ ਬਣਾਉਣਾ ਚਾਹੀਦਾ ਹੈ । ਮਨੁੱਖ ਦੀ ਸਮਾਜਿਕ ਜਿੰਦਗੀ ਅਜਿਹੀ ਹੋਣੀ ਚਾਹੀਦੀ ਹੈ ਜਿਸ ਵਿੱਚ ਉਹ ਭਲੇ ਪੁਰਸ਼ਾਂ ਦੀ ਸੰਗਤ ਕਰੇ :

**ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥**
**ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)

ਇਸ ਸਾਰੇ ਅਧਿਐਨ ਉਪਰੰਤ ਅਸੀਂ ਕਹਿ ਸਕਦੇ ਹਾਂ ਕਿ ਗੁਰੂ ਅੰਗਦ ਦੇਵ ਰਚਿਤ ਬਾਣੀ ਕਿਸੇ ਇੱਕ ਵਿਸ਼ੇ ਤੇ ਕੇਂਦਰਿਤ ਨਹੀਂ ਸਗੋਂ ਵਿਭਿੰਨ ਵਿਸ਼ਿਆਂ ਨੂੰ ਆਪਣੇ ਵਿੱਚ ਸਮੋਈ ਬੈਠੀ ਹੈ । ਅਜਿਹੇ ਵਿਸ਼ੇ ਜੋ ਦਾਰਸ਼ਨਿਕ, ਨੈਤਿਕ/ਸਦਾਚਾਰਕ ਤੇ ਸਮਾਜਿਕ ਪੱਖਾਂ ਨੂੰ ਹਰੇਕ ਨਜ਼ਰੀਏ ਤੋਂ ਪੇਸ਼ ਕਰਦੇ ਹਨ । ਆਪ ਦੀ ਬਾਣੀ ਤੋਂ ਮਨੁੱਖ ਨੈਤਿਕ ਕਦਰਾਂ–ਕੀਮਤਾਂ ਸਿੱਖ ਕੇ ਆਪਣੇ ਜੀਵਨ ਨੂੰ ਸਾਰਥਕ ਕਰ ਸਕਦਾ ਹੈ ।

## ਹਵਾਲੇ ਤੇ ਟਿੱਪਣੀਆਂ

1 ਭਾਈ ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਪਿਆਰਾ ਸਿੰਘ ਪਦਮ, ਸਿੰਘ ਬ੍ਰਦਰਜ਼, ਬਜਾਰ ਮਾਈ ਸੇਵਾਂ, ਅੰਮ੍ਰਿਤਸਰ, 1997, ਪੰਨਾ 50

2 ਭਾਈ ਗਯਾਨ ਸਿੰਘ ਗਯਾਨੀ, *ਸ੍ਰੀ ਗੁਰੂ ਪੰਥ ਪ੍ਰਕਾਸ਼*, ਭਾਸ਼ਾ ਵਿਭਾਗ, ਪੰਜਾਬ, 1970, ਪੰਨਾ 76

3 ਭਾਈ ਕਾਨ੍ਹ ਸਿੰਘ, *ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, 1930, ਪੰਨਾ 111

4 ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ* ਭਾਗ ਪਹਿਲਾ, ਸੰਪਾ. ਕੇ. ਐਸ. ਰਾਜ, ਭਾਸ਼ਾ ਵਿਭਾਗ ਪੰਜਾਬ, 1999, ਪੰਨਾ 309

5 ਭਾਈ ਕਾਨ੍ਹ ਸਿੰਘ, *ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, 1930, ਪੰਨਾ 600

6 ਤਾਰਨ ਸਿੰਘ, ਗੁਰੂ ਅੰਗਦ ਦੇਵ ਜੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1975, ਪੰਨਾ 14

7 Dr. Raghbir Singh Bains and Roop Singh, *The Life Story of Guru Angad Dev Ji*, Baba Seva Singh Kar Seva Khadur Sahib, 2004, p. 4

8 ਭਾਈ ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਪਿਆਰਾ ਸਿੰਘ ਪਦਮ, ਸਿੰਘ ਬ੍ਰਦਰਜ਼, ਬਜਾਰ ਮਾਈ ਸੇਵਾਂ, ਅੰਮ੍ਰਿਤਸਰ, 1997, ਪੰਨਾ 50

9 ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ*, ਭਾਗ–ਪਹਿਲਾ, ਸੰਪਾ. ਕੇ. ਐਸ ਰਾਜ, ਭਾਸ਼ਾ ਵਿਭਾਗ, ਪੰਜਾਬ 1999, ਪੰਨਾ 309

10 ਭਾਈ ਵੀਰ ਸਿੰਘ, *ਸ੍ਰੀ ਅਸ਼ ਗੁਰ ਚਮਤਕਾਰ*, ਖਾਲਸਾ ਸਮਾਚਾਰ, ਹਾਲ ਬਜਾਰ, ਅੰਮ੍ਰਿਤਸਰ, 1975, ਪੰਨਾ 39

11 ਭਾਈ ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਸੰਪਾ. ਪਿਆਰਾ ਸਿੰਘ ਪਦਮ, ਸਿੰਘ ਬ੍ਰਦਰਜ਼, ਬਜਾਰ ਮਾਈ ਸੇਵਾਂ, ਅੰਮ੍ਰਿਤਸਰ, 1997, ਪੰਨਾ 50

12 ਉਹੀ, ਪੰਨਾ 51

13 ਭਾਈ ਸੰਤੋਖ ਸਿੰਘ, ਨਾਨਕ ਪ੍ਰਕਾਸ਼ ਉਤਾਰਾਰਧ, ਅਧਿਆਇ 47

14 Dr. Raghbir Singh Bains and Roop Singh, *The Life Story of Guru Angad Dev Ji,* Baba Sevs Singh Karseva Khadur Sahib, 2004, 'ਤੇ ਆਧਾਰਿਤ ।

15 Dr. Hari Ram Gupta, *History of the Sikhs,* Vol. 1, Munshiram Manoharlal Publishers Private Limited, 1984, p. 361-362.

16 ਬਾਬਾ ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼* ਭਾਗ ਦੂਜਾ (ਖੰਡ–17), ਭਾਸ਼ਾ ਵਿਭਾਗ, ਪੰਜਾਬ, 1999, ਪੰਨਾ 74

17 ਤਾਰਨ ਸਿੰਘ, *ਗੁਰੂ ਅੰਗਦ ਦੇਵ ਜੀ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 9–10 'ਤ ਆਧਾਰਿਤ

18 ਬਾਬਾ ਸਰੂਪ ਦਾਸ ਭੱਲਾ, *ਗੁਰੂ ਨਾਨਕ ਮਹਿਮਾ ਅਰਥਾਤ ਮਹਿਮਾ ਪ੍ਰਕਾਸ਼*, ਭਾਗ ਦੂਜਾ, ਖੰਡ–1, ਭਾਸ਼ਾ ਵਿਭਾਗ, ਪੰਜਾਬ, 1999, ਪੰਨਾ 84–85

19 ਪ੍ਰਿੰਸੀਪਲ ਤੇਜਾ ਸਿੰਘ ਅਤੇ ਗੰਡਾ ਸਿੰਘ, *ਸਿੱਖ ਇਤਿਹਾਸ* (1469–1765), ਅਨੁਵਾਦਕ ਡਾ. ਭਗਤ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985, ਪੰਨਾ 21–22

20 Dr. Raghbir Singh Bains and Roop Singh, *The Life Story of Guru Angad Dev Ji, Baba Seve Singh Karseva Khadur Sahib, 2004,* ਪੰਨਾ 59 'ਤੇ ਆਧਾਰਿਤ

21 ਡਾ. ਕੁਲਵੰਤ ਕੌਰ (ਸੰਪਾ.) "*ਪਾਰਸ ਹੋਆ ਪਾਰਸਹੁ*" *ਗੁਰੁ ਅੰਗਦ ਗੁਰੁ ਅੰਗੁ ਤੇ*, ਵੈੱਲਵਿਸ਼ ਪਬਲਿਸ਼ਰਜ਼, ਪੀ. ਪੀ. 5, ਮੌਰੀਆ ਐੱਨਕਲੇਵ, ਦਿੱਲੀ, 2004, ਪੰਨਾ 30

22 ਤਾਰਨ ਸਿੰਘ, *ਗੁਰੂ ਅੰਗਦ ਦੇਵ ਜੀ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1975, ਪੰਨਾ 39

# ਗੁਰੂ ਅੰਗਦ ਦੇਵ ਜੀ : ਸ਼ਖਸ਼ੀਅਤ

(ਰਾਮਕਲੀ ਦੀ ਵਾਰ ਅਤ ਸਵੱਈਏ ਭੱਟ ਸਾਹਿਬਾਨ 'ਤੇ ਆਧਾਰਿਤ)

*ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਪੰਨਾ ੯੬੬-੯੬੮ ਉਤੇ ਰਾਮਕਲੀ ਰਾਗ ਵਿਚ ਭਾਈ ਸਤਾ ਤੇ ਬਲਵੰਡ ਦੀ ਵਾਰ ਦਰਜ ਹੈ। ਇਸ ਵਾਰ ਦੀਆਂ 8 ਪਉੜੀਆਂ ਵਿੱਚੋਂ 4 ਪਉੜੀਆਂ ਗੁਰੂ ਅੰਗਦ ਸਾਹਿਬ ਨਾਲ ਸੰਬੰਧਿਤ ਹਨ। ਇਸ ਵਾਰ ਦਾ ਅਧਿਐਨ ਕੀਤਿਆਂ ਗੁਰੂ ਅੰਗਦ ਸਾਹਿਬ ਜੀ ਦੀ ਸ਼ਖਸ਼ੀਅਤ ਦੇ ਕਈ ਪਹਿਲੂ ਉੱਘੜ ਕੇ ਸਾਹਮਣੇ ਆਉਂਦੇ ਹਨ। ਇਸੇ ਤਰ੍ਹਾਂ ਭੱਟ-ਬਾਣੀ ਵੀ ਗੁਰੂ ਉਸਤਤਿ ਨਾਲ ਸੰਬੰਧਿਤ ਹੈ। ਭੱਟ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੧੩੮੯-੧੪੦੯ ਤਕ ਦਰਜ ਹੈ। ਭੱਟ ਸਾਹਿਬਾਨ ਦੇ ਕੁਲ 123 ਸਵਈਏ ਦਰਜ ਹਨ ਜਿਨ੍ਹਾਂ ਦਾ ਮੁਖ ਵਿਸ਼ਾ ਗੁਰੂ ਉਸਤਤਿ ਹੈ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਕੁਲ 11 ਭੱਟਾਂ ਦੀ ਬਾਣੀ ਦਰਜ ਹੈ। ਪ੍ਰੋ. ਸਾਹਿਬ ਸਿੰਘ ਜੀ ਨੇ ਬਾਣੀ ਦੇ ਅੰਕ-ਪ੍ਰਬੰਧ ਨੂੰ ਆਧਾਰ ਬਣਾ ਕੇ ਭੱਟਾਂ ਦੀ ਗਿਣਤੀ 11 ਕੀਤੀ ਹੈ।[1]

(1) ਕਲ੍ਹ (ਕਲਸਹਾਰ, ਟਲ੍ਹ) (2) ਜਾਲਪ (ਜਲ੍ਹ)
(3) ਕੀਰਤ (4) ਭਿੱਖਾ
(5) ਸਲ (6) ਭਲ
(7) ਨਲ (8) ਗਯੰਦ
(9) ਮਥੁਰਾ (10) ਬਲ
(11) ਹਰਿਬੰਸ

*ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ* ਗਿਆਰਾਂ ਭਟ ਸਾਹਿਬਾਨ ਵਿਚੋਂ 8 ਭੱਟਾਂ ਨੇ ਗੁਰੂ ਅੰਗਦ ਸਾਹਿਬ ਜੀ ਦੀ ਮਹਿਮਾ ਵਿਚ ਕੁਲ 26 ਸਵਈਏ ਰਚੇ ਹਨ। ਇਹਨਾਂ ਦਾ ਅਧਿਐਨ ਕੀਤਿਆਂ ਗੁਰੂ ਜੀ ਦੀ ਸ਼ਖਸ਼ੀਅਤ ਦੇ ਵਿਭਿੰਨ ਪਹਿਲੂ ਸਾਡੇ ਸਾਹਮਣੇ ਆਉਂਦੇ ਹਨ। ਰਾਮਕਲੀ ਦੀ ਵਾਰ ਦੀਆਂ 4 ਪਉੜੀਆਂ ਗੁਰੂ ਅੰਗਦ ਸਾਹਿਬ ਨਾਲ ਸੰਬੰਧਿਤ ਹਨ। ਗੁਰੂ ਸ਼ਖਸ਼ੀਅਤਾਂ ਦੀ ਦੈਵੀ-ਉਪਮਾ ਅਤੇ ਗੁਰੂ-ਜੋਤਿ ਦੀ ਨਿਰੰਤਰਤਾ ਦਰਸਾਉਂਦੀ ਇਹ ਵਾਰ ਗੁਰੂ ਸੰਸਥਾ, ਗੁਰਗੱਦੀ ਸੰਸਥਾ, ਗੁਰੂ-ਸੰਸਥਾ ਦੇ ਚਲ ਰਹੇ ਵਿਰੋਧ, ਇਸ ਦਾ ਵਿਕਾਸ, ਗੁਰੂ ਘਰ ਵਿਚ ਲੰਗਰ ਦੀ ਮਰਯਾਦਾ ਤੇ ਸੰਸਥਾ ਗੁਰੂ-ਇਸਤਰੀਆਂ (ਮਾਤਾ ਖੀਵੀ) ਦਾ ਸਿੱਖ ਲਹਿਰ ਵਿਚ ਯੋਗਦਾਨ, ਗੁਰੂ ਦਰਬਾਰ ਦੀ ਉਮਤਿ (ਲੋਕਾਈ) ਵਿਚ ਵਡਿਆਈ, ਗੁਰੂ ਸਾਹਿਬ ਦੇ ਕੀਤੇ ਸਮਾਜਿਕ, ਆਰਥਿਕ ਕੰਮਾਂ ਤੋਂ ਇਲਾਵਾ ਇਸ ਵਾਰ ਵਿਚ ਗੁਰੂ ਨਾਨਕ ਤੇ ਗੁਰੂ ਅੰਗਦ ਦੇਵ ਜੀ ਦੀ ਇਕਸੁਰਤਾ, ਗੁਰੂ ਅੰਗਦ ਜੀ ਦਾ ਖਡੂਰ ਆਉਣਾ, ਵਸਾਉਣਾ, ਲੰਗਰ ਮਰਯਾਦਾ ਤੇ ਗੁਰਗੱਦੀ ਸੰਸਥਾ ਨੂੰ ਨਿਰੰਤਰਤਾ ਬਖਸ਼ਣਾ ਆਦਿ ਬਾਰੇ ਭਰਵੇਂ ਵੇਰਵੇ ਪ੍ਰਾਪਤ ਹੁੰਦੇ ਹਨ।[2]

ਵਾਰ ਦਾ ਅਧਿਐਨ ਕਰਨ ਤੇ ਪਤਾ ਲੱਗਦਾ ਹੈ ਕਿ ਗਰੂ ਅੰਗਦ ਦੇਵ ਜੀ ਪੂਰੀ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਮਰਪਿਤ ਸਨ। ਉਹ ਅਕਾਲਪੁਰਖ ਦੀ ਸਿਫਤਿ-ਸਲਾਹ ਕਰ ਕੇ ਆਤਮਿਕ ਤੌਰ ਤੇ ਗੁਰੂ ਨਾਲ ਜੁੜ ਚੁੱਕੇ ਸਨ। ਭਾਈ ਲਹਿਣਾ ਜੀ ਜੋ ਸਿਫਤਿ-ਸਲਾਹ ਕਰ ਕੇ ਆਤਮਕ ਜੀਵਨ ਦੇਣ ਵਾਲਾ ਨਾਮ-ਜਲ ਪੀ ਰਹੇ ਸਨ, ਉਹਨਾਂ ਦੇ ਸਿਰ ਤੇ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਦਾ ਛਤਰ ਧਰਿਆ। ਆਪ ਨੇ ਆਪਣੀ ਸਲਾਮਤੀ ਵਿਚ ਹੀ ਭਾਈ ਲਹਿਣਾ ਜੀ ਨੂੰ ਗੁਰਿਆਈ ਦਾ ਮਾਣ ਬਖਸ਼ ਦਿੱਤਾ :

**ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥**
**ਮਤਿ ਗੁਰ ਆਤਮਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ ॥**
**ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥**
**ਸਹਿ ਟਿਕਾ ਦਿਤੋਸੁ ਜੀਵਦੈ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬੬)

ਇਸੇ ਤਰ੍ਹਾਂ ਭੱਟ ਕਲਸਹਾਰ ਵੀ ਗੁਰੂ ਅੰਗਦ ਦੇਵ ਜੀ ਦੀ ਮਹਿਮਾ ਕਰਦਾ ਹੈ। 10 ਸਵਈਏ ਭੱਟ ਕਲਸਹਾਰ ਨੇ ਸਿੱਧੇ ਰੂਪ ਵਿਚ ਗੁਰੂ ਅੰਗਦ-ਉਸਤਤਿ ਵਿਚ ਉਚਾਰੇ, ਜਦ ਕਿ ਬਾਕੀ 16 ਸਵਈਏ ਬਾਕੀ 4 ਗੁਰੂ ਸਾਹਿਬਾਨ ਦੀ ਉਸਤਤਿ ਦੇ ਪ੍ਰਸੰਗ ਵਿਚ ਆਉਂਦੇ ਹਨ। ਬਹੁਪੱਖੀ ਵਿਸ਼ੇਸ਼ਤਾ ਦੇ ਧਾਰਨੀ ਇਹ ਸਵਈਏ ਜਿੱਥੇ ਗੁਰੂ ਅੰਗਦ ਸਾਹਿਬ ਜੀ ਦੀ ਮਹਾਨ ਸ਼ਖ਼ਸ਼ੀਅਤ ਦੇ ਦੈਵੀ-ਦਰਸ਼ਨ ਕਰਵਾਉਂਦੇ ਹਨ ਉੱਥੇ ਇਨ੍ਹਾਂ ਵਿਚ ਸਮਕਾਲੀ ਵਿਭਿੰਨ ਪ੍ਰਸਥਿਤੀਆਂ, ਗੁਰੂ-ਸੰਸਥਾ, ਸਿੱਖ ਮਤ ਦਾ ਮੁਢਲਾ ਸਰੂਪ ਤੇ ਵਿਕਾਸ ਅਤੇ ਹੋਰ ਅਨੇਕਾਂ ਵੇਰਵਿਆਂ ਦਾ ਸੰਕੇਤਕ ਵੇਰਵਾ ਮਿਲ ਜਾਂਦਾ ਹੈ। ਇਸ ਦ੍ਰਿਸ਼ਟੀ ਤੋਂ ਭੱਟ-ਬਾਣੀ ਸਿਖ ਧਰਮ ਅਥਵਾ ਸਿੱਖ ਗੁਰੂ-ਸਾਹਿਬਾਨ ਬਾਰੇ ਮੁਢਲਾ ਪ੍ਰਮਾਣਿਕ ਇਤਿਹਾਸਕ ਸੋਮਾ ਹੋ ਨਿਬੜਦਾ ਹੈ।[3]

ਭੱਟ ਕਲਸਹਾਰ ਵੀ ਗੁਰੂ ਅੰਗਦ ਦੇਵ ਜੀ ਦੀ ਉਪਮਾ ਕਰਦਿਆਂ ਆਖਦਾ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਨਾਲ ਨਾਮ-ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ਆਪ ਨੇ ਆਪਣੇ ਮਨ ਨੂੰ ਪੂਰਨ ਖਿੜਾਓ ਦੀ ਅਵਸਥਾ ਵਿਚ ਮਹਿਸੂਸ ਕੀਤਾ। ਗੁਰੂ ਅੰਗਦ ਦੇਵ ਜੀ ਨੇ ਪੰਜਾਂ ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕੀਤੀ ਤੇ ਆਪਦੀ ਸ਼ੋਭਾ ਸਾਰੇ ਸੰਸਾਰ ਵਿਚ ਫੈਲ ਗਈ। ਕਿਉਂਕਿ ਵਿਕਾਰਾਂ ਤੇ ਜਿੱਤ ਪਾ ਲੈਣਾ ਸੰਸਾਰ ਨੂੰ ਜਿੱਤ ਲੈਣ ਦੇ ਬਰਾਬਰ ਹੈ, ਭਾਵ ਮਨ ਨੂੰ ਜਿੱਤ ਲੈਣਾ ਜਗ ਜਿੱਤ ਲੈਣਾ ਹੈ। ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਦੇਵ ਜੀ ਦੀ ਚਰਨ-ਛੋਹ ਪ੍ਰਾਪਤ ਕਰਕੇ ਗੁਰੂ ਪਦ ਦੇ ਅਧਿਕਾਰੀ ਬਣੇ ਤੇ ਆਪ ਦੀ ਮਹਿਮਾ, ਸ਼ੋਭਾ ਸਾਰੇ ਸੰਸਾਰ ਵਿੱਚ ਫੈਲ ਗਈ :

**ਤ ਧਰਿਓ ਮਸਤਕਿ ਹਥੁ ਸਹਜਿ ॥**
**ਅਮਿਉ ਵੁਠਉ ਛਜਿ ਸੁਰਿ ਨਰ ਗਣ ਮੁਨਿ ਬੋਹਿਯ ਅਗਾਜਿ ॥**
**ਮਾਰਿਓ ਕੰਟਕੁ ਕਾਲੁ ਗਰਜਿ ਧਾਵਤ ਲੀਓ ਬਰਜਿ**
**ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ ॥**

**ਜਗੁ ਜੀਤਉ ਗੁਰ ਦੁਆਰਿ ਖੇਲਹਿ ਸਮਤ ਸਾਰਿ**
**ਰਥੁ ਉਨਮਨਿ ਲਿਵ ਰਾਖਿ ਨਿਰੰਕਾਰ ॥**
**ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯੧)

ਭਾਈ ਸਤਾ ਤੇ ਬਲਵੰਡ ਗੁਰੂ ਅੰਗਦ ਦੇਵ ਜੀ ਦੀ ਉਪਮਾ ਕਰਦਿਆਂ ਕਹਿੰਦੇ ਹਨ ਕਿ ਜਿਵੇਂ ਹੀ ਗੁਰੂ ਨਾਨਕ ਦੇਵ ਜੀ ਗੁਰਿਆਈ ਦਾ ਮਾਣ ਗੁਰੂ ਅੰਗਦ ਦੇਵ ਜੀ ਨੂੰ ਬਖਸ਼ ਦਿੰਦੇ ਹਨ ਤਾਂ ਗੁਰੂ ਨਾਨਕ ਦੇਵ ਜੀ ਦੀ ਕਿਰਪਾ, ਵਡਿਆਈ ਨਾਲ ਬਾਬਾ ਲਹਿਣਾ ਜੀ ਦੀ ਵਡਿਆਈ ਦੀ ਧੁੰਮ ਪੈ ਗਈ ਕਿਉਂਕਿ ਭਾਈ ਲਹਿਣਾ ਦਾ ਤਾਂ ਸਿਰਫ਼ ਸਰੀਰ ਹੀ ਸੀ । ਜੋਤ, ਰੂਹ ਗੁਰੂ ਨਾਨਕ ਦੇਵ ਜੀ ਦੀ ਆਪ ਵਿਚ ਪ੍ਰਵੇਸ਼ ਕਰ ਗਈ । ਗੁਰਗੱਦੀ ਦੀ ਜ਼ੁੰਮੇਵਾਰੀ ਮਿਲਣ ਤੋਂ ਬਾਅਦ ਗੁਰੂ ਅੰਗਦ ਦੇਵ ਜੀ ਅਕਾਲਪੁਰਖ ਦੀ ਦਿੱਤੀ ਨਾਮ-ਸਿਮਰਨ ਦੀ ਦਾਤ ਨੂੰ ਵੰਡ ਰਹੇ ਹਨ, ਗੁਰੂ ਦੇ ਸ਼ਬਦ ਦਾ ਲੰਗਰ ਚਲਾਉਂਦੇ ਹਨ ਪਰ ਆਪ ਦੀ ਨਾਮ-ਸਿਮਰਨ ਦੀ ਕਮਾਈ ਵਿਚ ਕੋਈ ਘਾਟਾ ਨਹੀਂ ਪੈਂਦਾ:

**ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ ॥**
**ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬੬-੯੬੭)

ਵਾਰ ਦਾ ਅਧਿਐਨ ਕਰਦਿਆਂ ਆਪ ਦੀ ਸ਼ਖਸ਼ੀਅਤ ਦੀ ਦੈਵੀ ਉਪਮਾ ਸਾਹਮਣੇ ਆਉਂਦੀ ਹੈ ਕਿ ਗੁਰੂ ਅੰਗਦ ਦੇਵ ਜੀ ਤੇ ਅਕਾਲਪੁਰਖ ਦੀ ਅਜਿਹੀ ਮਿਹਰ ਸੀ ਕਿ ਆਪ ਦੇ ਦਰਸ਼ਨ ਕੀਤਿਆਂ ਜਨਮਾਂ-ਜਨਮਾਂ ਤੋਂ ਇਕੱਤਰ ਵਿਕਾਰਾਂ ਦੀ ਮੈਲ ਕੱਟੀ ਜਾਂਦੀ ਹੈ । ਆਪ ਦੇ ਦਰਬਾਰ ਵਿਚ ਨਾਮ-ਸਿਮਰਨ ਤੇ ਸਿਫਤਿ-ਸਲਾਹ ਕਰ ਕੇ ਤੇ ਆਪਦੇ ਦਰਸ਼ਨ ਕਰਕੇ ਜੀਵ ਵਿਕਾਰਾਂ ਤੋਂ ਮੁਕਤੀ ਪਾਉਂਦਾ ਹੈ :

**ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ ॥**
**ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਅ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬੭)

ਭੱਟ ਬਾਣੀ ਵਿਚ ਗੁਰੂ ਅੰਗਦ ਦੇਵ ਜੀ ਦੀ ਦੈਵੀ-ਦ੍ਰਿਸ਼ਟੀ ਦੀ ਉਪਮਾ ਮਿਲਦੀ ਹੈ ਕਿ ਆਪ ਦੀ ਦ੍ਰਿਸ਼ਟੀ ਅੰਮ੍ਰਿਤ ਵਰਸਾਉਣ ਵਾਲੀ ਹੈ । ਆਪ ਦੀ ਦ੍ਰਿਸ਼ਟੀ ਨਾਮ ਰੂਪੀ ਅੰਮ੍ਰਿਤ ਭਰਪੂਰ ਸੀ ਤੇ ਜਿਸ ਉਤੇ ਆਪ ਨਦਰਿ ਕਰਦੇ ਸਨ, ਉਸਦੇ ਸਾਰੇ ਦੁੱਖ ਦਰਦ, ਬੁਰੇ ਕਰਮ ਦੂਰ ਹੋ ਜਾਂਦੇ ਸਨ । ਜਿਸ ਤੇ ਗੁਰੂ ਦੀ ਅਜਿਹੀ ਕਿਰਪਾ ਹੋ ਜਾਏ, ਉਹ ਆਵਾਗਉਣ ਦੇ ਚੱਕਰ ਤੋਂ ਮੁਕਤ ਹੋ ਜਾਂਦਾ ਹੈ । ਉਸ ਦੇ ਦਰ ਦੇ ਦਰਸ਼ਨ ਕਰਨ ਨਾਲ ਅਗਿਆਨਤਾ ਦੇ ਹਨੇਰੇ ਦੂਰ ਹੋ ਜਾਂਦੇ ਹਨ । ਜੋ ਜੀਵ ਉਸ ਦੇ ਸ੍ਰੇਸ਼ਠ ਨਾਮ ਨੂੰ ਸਿਮਰਦੇ ਹਨ, ਉਹ ਸੰਸਾਰ ਸਾਗਰ ਤੋਂ ਪਾਰ ਹੋ ਜਾਂਦੇ ਹਨ :

**ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ**
**ਤਿਮਰ ਅਗਿਯਾਨ ਜਾਹਿ ਦਰਸ ਦੁਆਰ ॥**

**ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ ਬਿਖਮ ਕਾਰ**
**ਤੇ ਨਰ ਭਵ ਉਤਾਰਿ ਕੀਏ ਨਿਰਭਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯੧)

ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਦੇਵ ਜੀ ਦੇ ਆਗਿਆਕਾਰੀ ਸਨ। ਆਪ ਕਦੇ ਵੀ ਉਹਨਾਂ ਦੇ ਕਹੇ ਬਚਨਾਂ ਨੂੰ ਟਾਲਦੇ ਨਹੀਂ ਸਨ। ਆਪ ਨੂੰ ਗੁਰੂ ਨਾਨਕ ਦੇਵ ਜੀ ਨੇ ਜੋ ਵੀ ਹੁਕਮ ਕੀਤਾ, ਆਪ ਨੇ ਸੱਚ ਕਰਕੇ ਮੰਨਿਆ। ਗੁਰੂ ਅੰਗਦ ਦੇਵ ਜੀ ਨੇ ਗੁਰੂ ਦਾ ਹੁਕਮ ਮੰਨਣ ਦੀ ਨੇਕ ਕਮਾਈ ਕੀਤੀ। ਆਪ ਨਿਮਰਤਾ ਦੇ ਪੁੰਜ ਸਨ। ਆਪ ਗੁਰੂ ਦਾ ਹੁਕਮ ਮੰਨਕੇ ਆਦਰ ਪ੍ਰਾਪਤ ਕਰ ਲੈਂਦੇ ਹਨ। ਗੁਰੂ ਅੰਗਦ ਦੇਵ ਜੀ ਹੁਕਮ ਦੀ ਕਮਾਈ ਕਰਕੇ ਗੁਰੂ-ਪਦ ਲਈ ਪ੍ਰਵਾਨ ਹੋਏ ਜੋ ਕਿ ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਨਾ ਕਰ ਸਕੇ। ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਧਰਮ ਦਾ ਦੇਵਤਾ, ਜੀਵਾਂ ਦਾ ਵਿਚੋਲਾ ਭਾਵ ਜੀਵ ਨੂੰ ਪਰਮਾਤਮਾ ਨਾਲ ਜੋੜਨ ਵਾਲਾ ਵਸੀਲਾ ਬਣ ਗਏ ਹਨ:

**ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ ॥**
**ਧਰਮਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬੭)

ਭੱਟ ਕਲਸਹਾਰ ਅਨੁਸਾਰ ਗੁਰੂ ਅੰਗਦ ਦੇਵ ਜੀ ਨੇ ਅਕਾਲ ਪੁਰਖ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਹੈ। ਗੁਰੂ ਅੰਗਦ ਸਾਧਿਕ, ਸਿੱਧ ਤੇ ਸੰਤ ਜਨਾਂ ਦੀ ਜ਼ਿੰਦਗੀ ਦਾ ਸਹਾਰਾ ਹਨ। ਗੁਰੂ ਅੰਗਦ ਰਾਜਾ ਜਨਕ ਵਾਂਗ ਨਿਰਲੇਪ ਹਨ। ਜਿਵੇਂ ਕਮਲ ਫੁੱਲ ਜਲ ਵਿਚ ਰਹਿੰਦਿਆਂ ਨਿਰਲੇਪ ਹੁੰਦਾ ਹੈ। ਭਾਵ ਗੁਰੂ ਅੰਗਦ ਦੇਵ ਜੀ ਦੀ ਸੁਰਤਿ ਨਾਮ ਵਿੱਚ ਲੀਨ ਹੋ ਕੇ ਸੰਸਾਰ ਦੇ ਮਾਇਆਵੀ ਪਸਾਰੇ ਤੋਂ ਨਿਰਲੇਪ ਹੈ:

**ਤੈ ਤਉ ਦ੍ਰਿੜਿਓ ਨਾਮੁ ਅਪਾਰੁ ॥**
**ਬਿਮਲ ਜਾਸੁ ਬਿਥਾਰੁ ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ ॥**
**ਤੂ ਤਾ ਜਨਿਕ ਰਾਜਾ ਅਉਤਾਰੁ**
**ਸਬਦੁ ਸੰਸਾਰਿ ਸਾਰੁ ਰਹਹਿ ਜਗਤ੍ਰ ਜਲ ਪਦਮ ਬੀਚਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯੧)

ਵਾਰ ਦਾ ਅਧਿਐਨ ਕੀਤਿਆਂ ਸਪਸ਼ਟ ਹੁੰਦਾ ਹੈ ਕਿ ਗੁਰੂ ਅੰਗਦ ਦੇਵ ਜੀ 'ਤੇ ਅਕਾਲਪੁਰਖ ਦੀ ਪੂਰੀ ਮਿਹਰ-ਬਖਸ਼ਿਸ਼ ਸੀ। ਆਪ ਤੇ ਪਰਮਾਤਮਾ ਦੀ ਅਜਿਹੀ ਕਿਰਪਾ ਸੀ ਕਿ ਆਪ ਜੋ ਵੀ ਬਚਨ ਕਰਦੇ ਸਨ ਉਹ ਪੂਰੇ ਹੋ ਜਾਂਦੇ ਸਨ:

**ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ ॥**
**ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬੭)

ਆਪ ਦੀ ਅਜਿਹੀ ਵਡਿਆਈ ਦੀ ਧੁੰਮ ਸਾਰੇ ਪਾਸੇ ਪੈ ਜਾਂਦੀ ਹੈ। ਭੱਟ ਕਲਸਹਾਰ ਆਖਦਾ

ਹੈ ਕਿ ਲਹਿਣਾ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਉੱਚੀ ਆਤਮਿਕ ਅਵਸਥਾ ਦੇ ਦਰਸ਼ਨ ਕੀਤੇ ਹਨ। ਉਹਨਾਂ ਨੂੰ ਸਮਝਿਆ ਹੈ। ਗੁਰੂ ਨਾਨਕ ਦੇਵ ਜੀ ਦੇ ਚਰਨਾਂ ਨੂੰ ਪਰਸ ਕੇ ਭਾਈ ਲਹਿਣਾ ਦੀ ਸ਼ੋਭਾ ਸਾਰੇ ਸੰਸਾਰ ਵਿਚ ਫੈਲ ਰਹੀ ਹੈ। ਆਪ ਦੀ ਵਡਿਆਈ ਦੀ ਧੁੰਮ ਸਾਰੇ ਪਾਸੇ ਪੈ ਰਹੀ ਹੈ:

**ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯੧)

ਜਿੱਥੇ ਗੁਰੂ ਅੰਗਦ ਦੇਵ ਜੀ ਨਾਮ–ਸਿਮਰਨ ਦਾ ਲੰਗਰ ਚਲਾ ਰਹੇ ਸਨ, ਉੱਥੇ ਉਹਨਾਂ ਦੀ ਪਤਨੀ ਮਾਤਾ ਖੀਵੀ ਲੰਗਰ ਦੀ ਸੇਵਾ ਕਰਦੀ ਸੀ। ਮਾਤਾ ਖੀਵੀ ਲੰਗਰ ਵਿਚ ਸਭ ਨੂੰ ਘਿਉ ਵਾਲੀ ਖੀਰ ਵਰਤਾਉਂਦੇ ਸਨ। ਮਾਤਾ ਖੀਵੀ ਹੀ ਇਕ ਅਜਿਹੀ ਗੁਰੂ–ਇਸਤਰੀ ਹੈ ਜਿਸਦਾ ਨਾਮ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਆਉਂਦਾ ਹੈ। ਭਾਈ ਬਲਵੰਡ ਮਾਤਾ ਖੀਵੀ ਦੀ ਉਸਤਤ ਕਰਦਾ ਕਹਿੰਦਾ ਹੈ ਕਿ ਮਾਤਾ ਖੀਵੀ ਦਾ ਪਤੀ (ਗੁਰੂ ਅੰਗਦ ਦੇਵ ਜੀ) ਅਜਿਹਾ ਸੀ ਜਿਸਨੇ ਸਾਰੀ ਧਰਤੀ ਦਾ ਭਾਰ ਚੁੱਕ ਲਿਆ ਸੀ। ਜਦੋਂ ਗੁਰੂ ਅੰਗਦ ਦੇਵ ਜੀ ਨੇ ਮਰਦਾਂ ਵਾਲੀ ਘਾਲ ਘਾਲੀ ਤਾਂ ਉਹ ਆਪਣੇ ਗੁਰੂ ਦੇ ਦਰ ਤੇ ਕਬੂਲ ਹੋਵੇ :

**ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥**
**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥**
**ਗੁਰ ਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ ॥**
**ਪਏ ਕਬੂਲ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ ॥**
**ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬੭)

ਗੁਰੂ ਅੰਗਦ ਦੇਵ ਜੀ ਕਰਾਮਾਤ ਨਾਲ ਨਹੀਂ ਸਗੋਂ ਬਾਣੀ, ਨਾਮ–ਸਿਮਰਨ ਰਾਹੀਂ ਜੀਵਾਂ ਦਾ ਆਤਮਿਕ ਹਨੇਰਾ ਦੂਰ ਕਰਦੇ ਸਨ। ਗੁਰੂ ਅੰਗਦ ਦੇਵ ਜੀ ਦੁਨੀਆਂਦਾਰੀ ਵਿੱਚ ਰਹਿੰਦੇ ਹੋਏ, ਉਸ ਵਿੱਚ ਖੱਚਿਤ ਨਹੀਂ ਸਗੋਂ ਕੰਵਲ ਫੁੱਲ ਵਾਂਗ ਨਿਰਲੇਪ ਸਨ। ਭਾਵ ਗੁਰੂ ਅੰਗਦ ਦੇਵ ਜੀ ਦੀ ਸੁਰਤ ਨਾਮ ਵਿੱਚ ਲੀਨ ਹੋ ਕੇ ਸੰਸਾਰ ਦੇ ਮਾਇਆਈ ਪਸਾਰੇ ਤੋਂ ਨਿਰਲੇਪ ਹੈ। ਭੱਟ ਕਲਸਹਾਰ ਅਨੁਸਾਰ ਗੁਰੂ ਅੰਗਦ ਦੇਵ ਜੀ ਦੇ ਲੜ ਜੋ ਜੀਵ ਸ਼ਰਧਾ ਧਾਰ ਕੇ ਲੱਗਦਾ ਹੈ, ਉਹ ਤਰ ਜਾਂਦਾ ਹੈ। ਇਸ ਤਰ੍ਹਾਂ ਫੇਰੂ ਪੁੱਤਰ ਲਹਿਣਾ ਰਾਜ ਤੇ ਜੋਗ ਭਾਵ ਸੰਸਾਰਿਕ ਤੇ ਆਤਮਿਕ ਰਾਜ ਚਲਾਉਂਦਾ ਹੈ :

**ਸਤਿਗੁਰੂ ਕਲ ਸਤਿਗੁਰ ਤਿਲਕੁ ਸਤਿ ਲਾਗੈ ਸੋ ਪੈ ਤਰੈ ॥**
**ਗੁਰੁ ਜਗਤ ਫਿਰਣਸੀਹ ਅੰਗਰਉ ਰਾਜੁ ਜੋਗ ਲਹਣਾ ਕਰੈ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯੧)

ਗੁਰੂ ਅੰਗਦ ਦੇਵ ਜੀ ਉੱਚ ਆਤਮਿਕ ਅਵਸਥਾ ਤੇ ਪਹੁੰਚੇ ਹੋਏ ਸਨ। ਅਕਾਲਪੁਰਖ ਦਾ ਪ੍ਰਕਾਸ਼ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਿਰਦੇ ਵਿੱਚ ਹੋ ਗਿਆ ਸੀ। ਭੱਟ ਕਲਸਹਾਰ ਅਨੁਸਾਰ ਜਿਸ

ਮਨੁੱਖ ਨੇ ਨਾਮ ਦੀ ਛੋਹ ਗੁਰੂ ਅੰਗਦ ਦੇਵ ਜੀ ਤੋਂ ਪ੍ਰਾਪਤ ਕੀਤੀ ਹੈ, ਉਸਦਾ ਸਤ ਧਰਮ-ਰੂਪ ਸੂਰਜ ਸੰਸਾਰ ਵਿੱਚ ਚਮਕ ਪਿਆ ਹੈ। ਕਲਸਹਾਰ ਅਨੁਸਾਰ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਨ ਨਾਲ ਅਠਾਹਠ ਤੀਰਥਾਂ ਦਾ ਇਸ਼ਨਾਨ ਹੋ ਜਾਂਦਾ ਹੈ :

**ਨਾਮ ਪਰਸੁ ਜਿਨਿ ਪਾਇਓ ਸਤੁ ਪ੍ਰਗਟਿਓ ਰਵਿ ਲੋਇ ॥**
**ਦਰਸਨ ਪਰਸਿਐ ਗੁਰੂ ਕੈ ਅਠਸਠਿ ਮਜਨੁ ਹੋਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯੨)

ਇਸ ਤਰ੍ਹਾਂ *ਰਾਮਕਾਲੀ ਦੀ ਵਾਰ ਅਤੇ ਸਵੱਈਏ ਭੱਟ ਸਾਹਿਬਾਨ* ਵਿੱਚੋਂ ਗੁਰੂ ਅੰਗਦ ਦੇਵ ਜੀ ਦੀ ਮਹਾਨ ਸ਼ਖਸ਼ੀਅਤ ਦੇ ਦਰਸ਼ਨ ਹੁੰਦੇ ਹਨ। ਅਧਿਐਨ ਉਪਰੰਤ ਇਹ ਸਪੱਸ਼ਟ ਹੁੰਦਾ ਹੈ ਕਿ ਗੁਰੂ ਅੰਗਦ ਦੇਵ ਜੀ ਕਹਿਣੀ ਤੇ ਕਥਨੀ ਦੇ ਪੂਰੇ, ਗੁਰੂ ਦਾ ਹੁਕਮ ਮੰਨਣ ਵਾਲੇ, ਨਿਮਰ, ਸੇਵਾ-ਭਾਵ, ਸਿਮਰਨ ਦੀ ਨੇਕ ਕਮਾਈ ਕਰਨ ਵਾਲੇ ਸਨ। ਆਪ ਦੀ ਸ਼ਖਸ਼ੀਅਤ ਵਿੱਚ ਅਜਿਹਾ ਜਾਦੂ ਸੀ ਜਿਸ ਤੇ ਵੀ ਆਪ ਦੀ ਦ੍ਰਿਸ਼ਟੀ ਹੁੰਦੀ ਸੀ। ਉਸਦੇ ਪਾਪ, ਦੁੱਖ-ਦਲਿੱਦਰ, ਵਿਕਾਰ ਦੂਰ ਹੋ ਜਾਂਦੇ ਸਨ। ਆਪ ਦੀ ਸ਼ਖਸ਼ੀਅਤ ਵਿੱਚ ਇਹ ਸਭ ਗੁਣ ਸਨ ਜਿਸ ਕਾਰਣ ਗੁਰੂ ਨਾਨਕ ਦੇਵ ਜੀ ਨੇ ਆਪ ਨੂੰ ਗੁਰੂ-ਪਦ ਲਈ ਚੁਣਿਆ। ਗੁਰੂ ਅੰਗਦ ਜਿਸ ਜੀਵ ਤੇ ਵੀ ਆਤਮਕ ਜੀਵਨ ਦੇਵ ਵਾਲੀ ਨਿਗ੍ਹਾ ਕਰਦੇ ਹਨ। ਉਸਦੇ ਸਾਰੇ ਗੁਨਾਹ ਬਖਸ਼ੇ ਜਾਂਦੇ ਹਨ ਤੇ ਉਹ ਆਵਾਗਉਣ ਦੇ ਚੱਕਰ ਤੋਂ ਮੁਕਤ ਹੋ ਜਾਂਦਾ ਹੈ :

**ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥**
**ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯੨)

ਸੋ, ਇਸ ਅਧਿਐਨ ਉਪਰੰਤ ਇਹ ਸਪਸ਼ਟ ਹੁੰਦਾ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਆਪਣੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਹਿਣਾ ਹੁਕਮ ਕਰਕੇ ਮੰਨਿਆ ਤੇ ਅਧਿਆਤਮਕਤਾ ਦੇ ਸਫਰ ਦੇ ਪਾਂਧੀ ਬਣੇ। ਇਹ ਗੁਰੂ ਦੀ ਕਿਰਪਾ ਹੀ ਸੀ, ਜਿਸਨੇ ਗੁਰੂ ਅੰਗਦ ਦੇਵ ਜੀ ਨੂੰ ਸਰਬ ਕਲਾ ਸਮੱਰਥ ਬਣਾ ਦਿੱਤਾ ਤੇ ਗੁਰੂ ਨਾਨਕ ਦੇਵ ਜੀ ਨੇ ਆਪਣੀ ਜੋਤ ਕਿਰਪਾ ਰੂਪ ਵਿੱਚ ਆਪ ਵਿੱਚ ਪ੍ਰਕਾਸ਼ਮਾਨ ਕਰ ਦਿੱਤੀ ਤੇ ਭਾਈ ਲਹਿਣਾ ਨੂੰ ਜਗਤ-ਗੁਰੂ ਦਾ ਮਾਣ ਬਖਸ਼ਿਆ।

## ਹਵਾਲੇ ਤੇ ਟਿੱਪਣੀਆਂ


1. ਡਾ. ਸਾਹਿਬ ਸਿੰਘ, *ਸ੍ਰੀ ਗੁਰੂ ਗ੍ਰੰਥ ਸਹਿਬ ਦਰਪਣ*, ਪੋਥੀ ਦੱਸਵੀਂ ਰਾਜ ਪਬਲਿਸ਼ਰਜ, ਜਲੰਧਰ, 1964, ਪੰਨਾ ੩੯੯
2. ਗੁਰਮੇਲ ਸਿੰਘ (ਸੰਪਾ.), *ਗੁਰੂ ਅੰਗਦ ਦੇਵ ਸ੍ਰੋਤ ਪੁਸਤਕ*, ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ, ਪਟਿਆਲਾ, 2006, ਪੰਨਾ ੨੪
3. ਉਹੀ, ਪੰਨਾ ੩੧-੩੨

# ਗੁਰੂ ਅੰਗਦ ਦੇਵ ਜੀ : ਵਿਚਾਰਧਾਰਿਕ ਪਰਿਪੇਖ

ਹਰੇਕ ਸਾਹਿੱਤਕਾਰ ਜੋ ਵੀ ਸਾਹਿੱਤ ਰਚਨਾ ਕਰਦਾ ਹੈ, ਉਹ ਵਾਸਤਵ ਵਿਚ ਸਾਹਿੱਤਕਾਰ ਦੀ ਵਿਚਾਰਧਾਰਾ ਦਾ ਹੀ ਪ੍ਰਗਟਾਅ ਹੁੰਦਾ ਹੈ । ਗੁਰੂ ਅੰਗਦ ਦੇਵ ਜੀ ਦੇ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ 63 ਸਲੋਕ ਹਨ । ਇਹ ਸਲੋਕ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾਂ ਸਮੇਂ ਗੁਰੂ ਨਾਨਕ ਦੇਵ, ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ ਦੁਆਰਾ ਰਚਿਤ ਵਾਰਾਂ ਨਾਲ ਦਰਜ ਕੀਤੇ ਗਏ ਸਨ । ਇਹਨਾਂ ਸਲੋਕਾਂ ਵਿਚ ਧਾਰਮਿਕ, ਸਮਾਜਿਕ, ਆਰਥਿਕ ਤੇ ਰਾਜਨੀਤਿਕ ਪੱਖਾਂ ਬਾਰੇ ਵਿਵਰਣ ਮਿਲਦਾ ਹੈ । ਗੁਰੂ ਜੀ ਦੀ ਦਾਰਸ਼ਨਿਕਤਾ, ਮਨੁੱਖੀ ਜੀਵਨ ਬਾਰੇ ਅਨੇਕਾਂ ਵਿਚਾਰ ਇਹਨਾਂ ਸਲੋਕਾਂ ਵਿਚ ਆਏ ਹਨ । ਗੁਰੂ ਅੰਗਦ ਦੇਵ ਜੀ ਦੀ ਬਾਣੀ ਦੇ ਅਧਿਐਨ ਉਪਰੰਤ ਉਹਨਾਂ ਦਾ ਵਿਚਾਰਧਾਰਕ ਪੱਖ ਉੱਘੜ ਕੇ ਸਾਹਮਣੇ ਆਉਂਦਾ ਹੈ । ਆਪ ਜੀ ਦੀ ਵਿਚਾਰਧਾਰਾ ਨੂੰ ਅਸੀਂ ਦੋ ਭਾਗਾਂ ਵਿਚ ਵੰਡ ਕੇ ਸਮਝ ਸਕਦੇ ਹਾਂ :-

## ਸਿਧਾਂਤਿਕ ਪੱਖ

ਗੁਰੂ ਅੰਗਦ ਦੇਵ ਜੀ ਦੀ ਬਾਣੀ ਦੇ ਸਿਧਾਂਤਿਕ ਪੱਖ ਦੀ ਚਰਚਾ ਕਰਦੇ ਹੋਏ ਅਸੀਂ ਇਹ ਕਹਿ ਸਕਦੇ ਹਾਂ ਕਿ ਅਕਾਲਪੁਰਖ, ਜੀਵ, ਜਗਤ ਅਜਿਹੇ ਤਿੰਨ ਨੁਕਤੇ ਹਨ ਜੋ ਸਾਰੀ ਸ੍ਰਿਸ਼ਟੀ ਦਾ ਆਧਾਰ ਅੰਤ ਹਨ । ਇਹ ਤਿੰਨੇ ਤੱਤ ਹੀ ਸਮੁੱਚੀ ਗੁਰਬਾਣੀ ਦਾ ਕੇਂਦਰ ਬਿੰਦੂ ਹਨ । ਗੁਰਬਾਣੀ ਇਸ ਗੱਲ ਤੇ ਫੋਕਸ ਕਰਦੀ ਹੈ ਕਿ ਅਕਾਲਪੁਰਖ ਸਰਬਵਿਆਪਕ, ਸਰਬਸ਼ਕਤੀਮਾਨ ਹੈ । ਉਹ ਹੀ ਸਾਰੀ ਸ੍ਰਿਸ਼ਟੀ ਦੀ ਸਾਜਨਾ ਕਰਨ ਵਾਲਾ ਹੈ । ਉਹ ਸਾਰੇ ਜੀਵਾਂ ਵਿਚ ਵੱਸਦਾ ਹੈ ਪਰੰਤੂ ਜੀਵ ਆਪਣੀ ਅਗਿਆਨਤਾ ਵੱਸ ਆਪਣੇ ਆਪ ਨੂੰ ਅਕਾਲਪੁਰਖ ਤੋਂ ਦੂਰ ਸਮਝਦਾ ਹੈ । ਇਹ ਜਗਤ ਅਕਾਲਪੁਰਖ ਨੇ ਰਚਿਆ ਹੈ ਜਿਸ ਵਿਚ ਜੀਵ ਆ ਕੇ ਦੁਨਿਆਵੀ ਕਾਰ-ਵਿਹਾਰਾਂ ਵਿਚ ਖੱਚਿਤ ਹੋ ਕੇ ਉਸ ਅਸਲ ਪਰਮਸੱਤਾ ਤੋਂ ਦੂਰ ਹੋ ਜਾਂਦਾ ਹੈ । ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚ ਅਕਾਲਪੁਰਖ, ਜੀਵ ਤੇ ਜਗਤ ਦੀ ਯਥਾਰਥਕਤਾ ਕੇਂਦਰ ਬਿੰਦੂ ਹੈ ਨਾ ਕਿ ਸ੍ਰਿਸ਼ਟੀ ਦੀ ਉਤਪਤੀ ਦਾ ਸਮਾਂ, ਸੀਮਾ ਆਦਿ । ਕਿਉਂਕਿ ਇਹਨਾਂ ਦਾਰਸ਼ਨਿਕ ਤੱਥਾਂ ਵਿਚ ਉਲਝਣ ਨਾਲੋਂ ਇਹਨਾਂ ਦੀ ਯਥਾਰਥਕਤਾ ਤੇ ਉਸ ਰਚਣਹਾਰੇ ਨੂੰ ਸਮਝਣਾ, ਜਾਣਨਾ ਹੀ ਜੀਵਆਤਮਾ ਦਾ ਅਸਲ ਮਨੋਰਥ ਹੈ । ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚਲੇ ਸਿਧਾਂਤਿਕ ਪੱਖ ਨੂੰ ਅਸੀਂ ਅਕਾਲਪੁਰਖ, ਜੀਵ ਤੇ ਜਗਤ ਵਿਚ ਵੰਡ ਕੇ ਸਮਝ ਸਕਦੇ ਹਾਂ ।

### ਅਕਾਲਪੁਰਖ

ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚ ਅਕਾਲਪੁਰਖ ਦੀ ਉਸਤਤ ਕੀਤੀ ਗਈ ਹੈ ।

ਆਪ ਅਨੁਸਾਰ ਅਕਾਲਪੁਰਖ ਸਰਬ-ਵਿਆਪਕ ਹੈ । ਉਹ ਸ੍ਰਿਸ਼ਟੀ ਦੇ ਹਰ ਕਿਣਕੇ-ਕਿਣਕੇ ਵਿਚ ਵਿਆਪਕ ਹੈ । ਉਹ ਹਰੇਕ ਜੀਵ ਦੇ ਅੰਦਰ ਵੱਸਦਾ ਹੈ । ਉਹ ਆਪ ਸਾਰੇ ਜੀਵਾਂ ਦੀ ਸੰਭਾਲ ਕਰਦਾ ਹੈ । ਉਹ ਆਪ ਹੀ ਸਿਰਜਣਹਾਰ, ਪਾਲਣਹਾਰ ਤੇ ਆਪ ਹੀ ਸਭ ਕੁਝ ਨੂੰ ਮਿਟਾਉਣ ਵਾਲਾ ਹੈ:

**ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥**
**ਤਿਸੁ ਵਿਚਿ ਜੰਤ ਉਪਾਇ ਕੈ ਦੇਖੈ ਥਾਪਿ ਉਥਾਪਿ ॥**
**ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੫)

ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਹਰ ਦੁਨਿਆਵੀ ਕਾਰ-ਵਿਹਾਰ ਉਸ ਅਕਾਲਪੁਰਖ ਦੇ ਹੁਕਮ ਅਨੁਸਾਰ ਹੋ ਰਿਹਾ ਹੈ । ਹਵਾ, ਪਾਣੀ, ਧਰਤੀ, ਅਕਾਸ਼ ਉਸ ਦੇ ਹੁਕਮ ਵਿਚ ਕਾਰ ਕਰ ਰਹੇ ਹਨ । ਉਸ ਦੀ ਜੋਤ ਹਰ ਕਿਣਕੇ ਨੂੰ ਪ੍ਰਕਾਸ਼ਮਾਨ ਕਰ ਰਹੀ ਹੈ । ਸਭ ਕੁਝ ਅਕਾਲਪੁਰਖ ਦੇ ਹੁਕਮ, ਰਜ਼ਾ ਅਨੁਸਾਰ ਵਾਪਰ ਰਿਹਾ ਹੈ ਤੇ ਜੀਵ ਨੂੰ ਹਮੇਸ਼ਾਂ ਉਸ ਦੀ ਰਜ਼ਾ ਵਿਚ ਰਹਿਣਾ ਪੈਂਦਾ ਹੈ, ਉਸ ਦੇ ਹੁਕਮ ਅਨੁਸਾਰ ਕਾਰ ਕਰਨੀ ਪੈਂਦੀ ਹੈ:-

**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥**
**ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)

ਗੁਰੂ ਅੰਗਦ ਦੇਵ ਜੀ ਅਕਾਲਪੁਰਖ ਦੀ ਵਡਿਆਈ ਕਰਦੇ ਹੋਏ ਦੱਸਦੇ ਹਨ ਕਿ ਉਹ ਆਪ ਹੀ ਸਾਰੇ ਜੀਵਾਂ ਨੂੰ ਰਿਜ਼ਕ ਦੇਣ ਵਾਲਾ ਹੈ । ਮਨੁੱਖ ਤਾਂ ਕੀ ਡੂੰਘੇ ਸਮੁੰਦਰਾਂ ਵਿਚ ਪਲ ਰਹੇ ਜੀਵਾਂ ਨੂੰ ਵੀ ਅਕਾਲਪੁਰਖ ਆਪ ਰਿਜ਼ਕ ਦਿੰਦਾ ਹੈ । ਉਹ ਸਾਰੀ ਸ੍ਰਿਸ਼ਟੀ ਦਾ ਆਧਾਰ-ਸ੍ਰੋਤ ਹੈ । ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਖਾਣ-ਪੀਣ ਤੇ ਰਿਜ਼ਕ ਦੀ ਚਿੰਤਾ ਕਰਨੀ ਮਨੁੱਖ ਲਈ ਨਿਰਮੂਲ ਹੈ ਕਿਉਂਕਿ ਇਹ ਸਭ ਅਕਾਲਪੁਰਖ ਦੇ ਹੱਥ ਹੈ ਜਿਸ ਨੇ ਸਾਨੂੰ ਪੈਦਾ ਕੀਤਾ । ਸਭ ਦੀ ਚਿੰਤਾ ਕਰਨ ਵਾਲਾ ਉਹ ਆਪ ਹੈ:-

**ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥**
**ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥**
**ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥**
**ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥**
**ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥**
**ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥**
**ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੫)

ਜਦੋਂ ਅਕਾਲਪੁਰਖ ਨੇ ਜਗਤ ਦੀ ਰਚਨਾ ਕੀਤੀ ਤਾਂ ਜੀਵ ਜਗਤ ਦੀਆਂ ਮਾਇਆਵੀ

ਚੀਜ਼ਾਂ ਵਿਚ ਲੁਪਤ ਹੋ ਕੇ ਉਸ ਤੋਂ ਦੂਰ ਹੋ ਗਿਆ। ਮਨੁੱਖਾ ਜਨਮ ਜਗਤ ਵਿਚ ਆ ਕੇ ਸਫਲਾ ਕਰਨ ਲਈ ਹੈ। ਪਰੰਤੂ ਜੀਵ ਜਗਤ ਵਿਚ ਰੁੱਝ ਜਾਂਦਾ ਹੈ ਅਤੇ ਆਪਣਾ ਅਸਲ ਲਕਸ਼ ਭੁੱਲ ਜਾਂਦਾ ਹੈ। ਗੁਰੂ ਅੰਗਦ ਦੇਵ ਜੀ ਅਨੁਸਾਰ ਉਹ ਅਕਾਲਪੁਰਖ ਹੀ ਅਜਿਹੀ ਸ਼ਕਤੀ ਹੈ ਜਿਸ ਰਾਹੀਂ ਇਸ ਸੰਸਾਰ ਰੂਪੀ ਭਵ-ਸਾਗਰ ਤੋਂ ਪਾਰ ਲੰਘਿਆ ਜਾ ਸਕਦਾ ਹੈ:-

**ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ ॥**
**ਸਾਗਰੰ ਸੰਸਾਰਸਿ ਗੁਰਪਰਸਾਦੀ ਤਰਹਿ ਕੇ ॥**
**ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥**
**ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੮)

ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚੋਂ ਅਕਾਲਪੁਰਖ ਦੇ ਸਰਬ ਸ਼ਕਤੀਮਾਨ, ਸਰਬ-ਵਿਆਪਕ, ਅਨਾਦੀ ਤੇ ਸਥਾਈ, ਸਰਬ--ਗਿਆਤਾ, ਸਰਬ-ਪ੍ਰਤੀਪਾਲਕ, ਮਿਹਰਬਾਨ ਦਾ ਸਰੂਪ ਉੱਘੜ ਕੇ ਸਾਹਮਣੇ ਆਉਂਦਾ ਹੈ।

## ਜੀਵ

ਗੁਰੂ ਅੰਗਦ ਦੇਵ ਜੀ ਅਨੁਸਾਰ ਜੀਵ ਉਸ ਪਰਮਾਤਮਾ ਦਾ ਹੀ ਇਕ ਅੰਗ ਹੈ। ਜੀਵ ਕਈ ਜੂਨੀਆਂ ਵਿਚ ਭ੍ਰਮਣ ਤੋਂ ਬਾਅਦ ਪਰਮਾਤਮਾ ਦੀ ਕਿਰਪਾ ਨਾਲ ਮਨੁੱਖੀ ਜੀਵਨ ਪ੍ਰਾਪਤ ਕਰਦਾ ਹੈ। ਪਰੰਤੂ ਜਗਤ ਵਿਚ ਆ ਕੇ ਜੀਵ ਉਸ ਅਕਾਲਪੁਰਖ-ਪਰਮਾਤਮਾ ਨੂੰ ਭੁੱਲ ਜਾਂਦਾ ਹੈ। ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਜੀਵ ਆਤਮਾ ਦਾ ਅਸਲ ਉਦੇਸ਼ ਇਸ ਸੰਸਾਰ ਵਿੱਚ ਆ ਕੇ ਉਸ ਅਕਾਲਪੁਰਖ ਦਾ ਨਾਮ ਸਿਮਰਨ ਕਰਨਾ ਤੇ ਸੱਚ ਦੀ ਪ੍ਰਾਪਤੀ ਕਰਨਾ ਹੈ। ਗੁਰੂ ਅੰਗਦ ਦੇਵ ਜੀ ਨੇ ਜੀਵ ਦੇ ਰੋਜ਼ਾਨਾ ਜੀਵਨ ਨੂੰ (ਅੱਠੇ ਪਹਿਰ) ਸਫਲ ਕਰਨ ਹਿੱਤ ਇੱਕ ਐਸਾ ਉਪਦੇਸ਼ ਤੇ ਵਾਤਾਵਰਨ ਚਿੱਤਰਿਆ ਹੈ ਜਿਸ ਵਿੱਚ ਇਕ ਸਾਧਕ ਨੂੰ ਨੇਕ ਪੁਰਸ਼ਾਂ ਦੀ ਸੰਗਤ ਕਰਨੀ ਦੱਸੀ ਹੈ ਜਿਨ੍ਹਾਂ ਦੇ ਮਿਲਾਪ ਨਾਲ ਸਿਮਰਨ ਚਾਉ ਪੈਦਾ ਹੋਵੇ ਤੇ ਇਹ ਸਰੀਰ ਸਫਲ ਹੋਵੇ। ਗੁਰੂ ਜੀ ਨੇ ਇਸ ਨੂੰ ਨੌਂਵਾਂ ਖੰਡ ਮੰਨਿਆ ਹੈ।[1] ਗੁਰੂ ਅੰਗਦ ਦੇਵ ਜੀ ਅਨੁਸਾਰ ਇਸ ਸਰੀਰ ਅੰਦਰ ਅਕਾਲਪੁਰਖ ਵੱਸਦਾ ਹੈ। ਪਰ ਉਸ ਦਾ ਭੇਦ ਪੂਰੇ ਗੁਰੂ ਦੀ ਕਿਰਪਾ ਨਾਲ ਪਾਇਆ ਜਾ ਸਕਦਾ ਹੈ ਤੇ ਵਿਕਾਰਾਂ ਦੀ ਅੱਗ ਤੋਂ ਇਸ ਦੇਹੀ ਨੂੰ ਬਚਾਇਆ ਜਾ ਸਕਦਾ ਹੈ ਜੋ ਕਈ ਜੂਨੀਆਂ ਤੋਂ ਬਾਅਦ ਮਨੁੱਖਾ ਦੇਹੀ ਵਿਚ ਆਈ ਹੈ:

**ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥**
**ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥**
**ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)

ਜੀਵ ਨੂੰ ਹਮੇਸਾਂ ਉਸ ਪ੍ਰਭੂ ਨੂੰ ਯਾਦ ਰੱਖਣਾ ਚਾਹੀਦਾ ਹੈ। ਉਸ ਦੀ ਯਾਦ ਵਿਚ ਤੜਪਣਾ ਚਾਹੀਦਾ ਹੈ। ਬਿਰਹਾ ਵਿਚ ਜਲ ਜਾਣਾ ਚਾਹੀਦਾ ਹੈ। ਜੇਕਰ ਜੀਵ ਉਸ ਪਰਮਾਤਮਾ ਦੇ

ਵਿਯੋਗ ਵਿਚ ਤੜਪਦਾ ਨਹੀਂ ਤਾਂ ਉਹ ਸਰੀਰ ਹੀ ਸਾੜ ਦੇਣਾ ਯੋਗ ਹੈ, ਭਾਵ ਜੀਵ ਦਾ ਜਿਊਣਾ ਬੇਕਾਰ ਹੈ:-

**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥**
**ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੯)

ਮਨੁੱਖਾ ਜੀਵਨ ਅਮੋਲਕ ਹੈ। ਜੀਵ ਕੁੱਝ ਚਿਰ ਲਈ ਸੰਸਾਰ ਤੇ ਆਇਆ ਹੈ। ਉਹ ਪਰਮਾਤਮਾ ਦਾ ਇਕ ਅੰਸ਼ ਹੈ ਤੇ ਉਸ ਨੇ ਅੰਤ ਉਸੇ ਵਿਚ ਹੀ ਸਮਾ ਜਾਣਾ ਹੈ। ਇਸ ਜਨਮ ਦੀ ਅਮੋਲਕਤਾ ਤਾਂ ਹੀ ਕਾਇਮ ਰਹਿ ਸਕਦੀ ਹੈ ਜੇਕਰ ਉਸ ਅਕਾਲਪੁਰਖ ਨਾਲ ਆਤਮਿਕ ਤੌਰ ਤੇ ਜੁੜਿਆ ਜਾਏ ਤੇ ਸੰਸਾਰਕ ਮਾਇਕ ਪਦਾਰਥਾਂ ਵਿਚ ਖੱਚਿਤ ਨਾ ਹੋਇਆ ਜਾਵੇ। ਇਹ ਧਨ, ਤਨ ਸਭ ਅੰਤ ਸਮੇਂ ਖਾਕ ਦੀ ਢੇਰੀ ਹੋ ਜਾਣਾ ਹੈ। ਕੁਝ ਵੀ ਨਾਲ ਨਹੀਂ ਜਾਣਾ। ਜਿਹਨਾਂ ਜੀਵਾਂ ਨੇ ਸੰਸਾਰ ਦੀ ਅਸਲੀਅਤ ਨੂੰ, ਨਾਸ਼ਵਾਨਤਾ ਨੂੰ ਜਾਣ ਲਿਆ ਹੈ, ਉਹ ਸੰਸਾਰ ਵਿਚ ਖੱਚਿਤ ਨਹੀਂ ਹੁੰਦੇ, ਮਾਇਕ ਪਸਾਰਾਂ ਦਾ ਹੋਰ ਵਿਸਥਾਰ ਨਹੀਂ ਕਰਦੇ। ਉਹ ਸੰਸਾਰ ਵਿਚ ਖੱਚਿਤ ਨਹੀਂ ਹੁੰਦੇ:-

**ਜਿਨੀ ਚਲਣ ਜਾਣਿਆ ਸੇ ਕਿਉ ਕਰਹਿ ਵਿਥਾਰ ॥**
**ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)

ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਜੀਵ ਨੂੰ ਪ੍ਰਭੂ ਦੀਆਂ ਦਿੱਤੀਆਂ ਦਾਤਾਂ ਵਿਚ ਖੱਚਿਤ ਹੋ ਕੇ ਉਸ ਤੋਂ ਦੂਰ ਨਹੀਂ ਜਾਣਾ ਚਾਹੀਦਾ ਕਿਉਂਕਿ ਆਪਣੀ ਰੋਜ਼ੀ-ਰੋਟੀ ਦੀ ਚਿੰਤਾ ਵਿਚ ਜੀਵ ਉਸ ਅਕਾਲਪੁਰਖ ਤੋਂ ਦੂਰ ਹੋ ਜਾਂਦਾ ਹੈ। ਚਿੰਤਾ ਉਸ ਨੂੰ ਹੈ ਜਿਸ ਨੇ ਸਾਨੂੰ ਸਾਜਿਆ ਹੈ, ਉਸ ਦੇ ਭੰਡਾਰ ਪੂਰਨ ਹਨ, ਸੋ ਉਸ ਦੀ ਅਰਾਧਨਾ ਕਰਨ ਨਾਲ ਜੀਵ ਨੂੰ ਸਭ-ਕੁੱਝ ਪ੍ਰਾਪਤ ਹੋ ਸਕਦਾ ਹੈ:-

**ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ ॥**
**ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ ॥**
**ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ ॥**
**ਦਾਤਾ ਸੋ ਸਾਲਾਹੀਐ ਜਿ ਸਭ ਸੈ ਦੇ ਆਧਾਰੁ ॥**
**ਨਾਨਕ ਆਪਿ ਸਦੀਵ ਹੈ ਪੂਰਾ ਜਿਸੁ ਭੰਡਾਰੁ ॥**
**ਵਡਾ ਕਰਿ ਸਾਲਾਹੀਐ ਅੰਤੁ ਨ ਪਾਰਾਵਾਰੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੮-੧੨੩੯)

ਉਸ ਅਕਾਲਪੁਰਖ ਨੇ ਇਸ ਜਗਤ ਦੀ ਸਿਰਜਨਾ ਕੀਤੀ ਹੈ, ਉਹ ਹੀ ਸਾਰੇ ਜੀਵਾਂ ਦਾ ਪਾਲਣਹਾਰ ਹੈ। ਉਸ ਨੇ ਜੀਵ ਦੇ ਨਾਲ ਹੀ ਉਸ ਦੇ ਰਿਜ਼ਕ ਦਾ ਪ੍ਰਬੰਧ ਵੀ ਕਰ ਦਿੱਤਾ ਹੈ। ਉਹ

ਆਪ ਸਾਰੇ ਜੀਵਾਂ ਦੀ ਸੰਭਾਲ ਕਰਦਾ ਹੈ। ਏਥੋਂ ਤਕ ਕਿ ਪੱਥਰਾਂ ਅੰਦਰ ਜੀਵਾਂ ਨੂੰ ਵੀ ਰਿਜ਼ਕ ਦੇਂਦਾ ਹੈ। ਸੋ ਜੀਵ ਨੂੰ ਰਿਜ਼ਕ ਦੀ ਚਿੰਤਾ ਨਹੀਂ ਕਰਨੀ ਚਾਹੀਦੀ ਕਿਉਂਕਿ ਇਹ ਚਿੰਤਾ ਉਸ ਅਕਾਲਪੁਰਖ ਨੂੰ ਹੈ ਜਿਸ ਨੇ ਸ੍ਰਿਸ਼ਟੀ ਸਾਰੀ ਹੈ:–

**ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥**
**ਜਲ ਮਹਿ ਜੰਤ ਉਪਾਇਨੁ ਤਿਨਾ ਭਿ ਰੋਜੀ ਦੇਇ ॥**

... ... ...

**ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥**
**ਵਿਚਿ ਉਪਾਇ ਸਾਇਰਾ ਤਿਨਾ ਭਿ ਸਾਰ ਕਰੇਇ ॥**
**ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੫)

ਸੋ, ਗੁਰੂ ਅੰਗਦ ਦੇਵ ਜੀ ਇਹ ਵਿਚਾਰ ਦ੍ਰਿੜ ਕਰਵਾਉਂਦੇ ਹਨ ਕਿ ਜੀਵ ਉਸ ਅਕਾਲਪੁਰਖ ਦੀ ਜੋਤ ਤੋਂ ਉਗਮਿਆ ਹੈ ਤੇ ਉਸ ਵਿਚ ਅਭੇਦ ਹੋ ਜਾਣਾ ਹੈ ਪਰ ਇਹ ਸਾਰਾ ਕੁੱਝ ਉਸ ਪਰਮਾਤਮਾ ਦੀ ਕਿਰਪਾ ਨਾਲ ਸੰਭਵ ਹੈ। ਜੀਵ ਉਸ ਪ੍ਰਭੂ ਦੇ ਲੜ ਲੱਗ ਕੇ ਇਸ ਜਨਮ ਮਰਨ ਦੇ ਚੱਕਰ ਤੋਂ ਮੁਕਤ ਹੋ ਸਕਦਾ ਹੈ ਤੇ ਸੰਸਾਰ ਸਾਗਰ ਤੋਂ ਪਾਰ ਜਾ ਸਕਦਾ ਹੈ:–

**ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ ॥**
**ਸਾਗਰੰ ਸੰਸਾਰਸਿ ਗੁਰਪਰਸਾਦੀ ਤਰਹਿ ਕੇ ॥**
**ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥**
**ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੮)

ਸੋ ਜੀਵ ਉਸ ਪਰਮਾਤਮਾ ਦੀ ਪੈਦਾ ਕੀਤੀ ਅਣਮੋਲ ਵਸਤੂ ਹੈ। ਜੀਵ ਨੂੰ ਮਨੁੱਖਾ ਦੇਹੀ ਵਿਚ ਆ ਕੇ ਅਕਾਲਪੁਰਖ–ਪਰਮਾਤਮਾ ਦੀ ਸਿਫਤ–ਸਲਾਹ, ਨਾਮ–ਸਿਮਰਨ ਕਰ ਕੇ ਆਪਣੇ ਮਨੁੱਖਾ ਜੀਵਨ ਨੂੰ ਸਫਲ ਕਰਨਾ ਚਾਹੀਦਾ ਹੈ।

### ਜਗਤ

ਗੁਰਮਤਿ ਅਨੁਸਾਰ ਜਗਤ ਪਰਮਾਤਮਾ ਦੀ ਸਿਰਜਨਾ ਹੈ। ਉਹ ਆਪ ਇਸ ਜਗਤ ਵਿਚ ਹੀ ਵੱਸਦਾ ਹੈ। ਆਪ ਅਨੁਸਾਰ ਜਗਤ ਦੇ ਮਾਇਕ ਪਦਾਰਥ ਸੱਚੇ ਨਹੀਂ, ਨਾਸ਼ਵਾਨ ਹਨ। ਗੁਰੂ ਅੰਗਦ ਸਾਹਿਬ ਅਨੁਸਾਰ ਪਰਮਾਤਮਾ ਸਾਰੇ ਜਗਤ ਵਿਚ ਰਮਿਆ ਹੋਇਆ ਹੈ, ਇਸ ਕਰ ਕੇ ਇਹ ਦਿਸਦਾ ਸੰਸਾਰ ਮਿਥਿਆ ਨਹੀਂ ਬਲਕਿ ਸੱਚੇ ਪ੍ਰਭੂ ਦੇ ਰਹਿਣ ਦੀ ਥਾਂ ਹੈ, ਦੂਜੇ ਸ਼ਬਦਾਂ ਵਿਚ ਇਸ ਵੀ ਵਾਸਤਵਿਕ ਹੋਂਦ ਹੈ, ਇਸ ਨੂੰ ਮਿਥਿਆ ਸਮਝ ਕੇ ਛੱਡਣਾ, ਤਿਆਗਣਾ ਠੀਕ ਨਹੀਂ।[2]

**ਇਹੁ ਜਗੁ ਸਚੈ ਕੀ ਹੈ ਕਠੜੀ ਸਚੇ ਕਾ ਵਿਚਿ ਵਾਸੁ ॥**
**ਇਕਨਾ ਹੁਕਮਿ ਸਮਾਇ ਲਏ ਇਕਨਾ ਹੁਕਮੇ ਕਰੇ ਵਿਣਾਸੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)

ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਸੰਸਾਰ ਦੀ ਹੋਂਦ ਭਾਵੇਂ ਵਾਸਤਵਿਕ ਹੈ ਪਰ ਇਸ ਦੇ ਮਾਇਆਵੀ ਪਦਾਰਥ ਨਾਸ਼ਵਾਨ ਹਨ, ਇਹ ਅੰਤ ਸਮੇਂ ਜੀਵ ਦੇ ਨਾਲ ਨਹੀਂ ਜਾਣੇ । ਇਸ ਕਾਰਣ ਜੀਵ ਨੂੰ ਪਦਾਰਥਕ ਪ੍ਰਾਪਤੀਆਂ ਪਿੱਛੇ ਆਪਣਾ ਜੀਵਨ ਵਿਅਰਥ ਨਹੀਂ ਗਵਾਉਣਾ ਚਾਹੀਦਾ ਕਿਉਂਕਿ ਅੰਤ ਸਮੇਂ ਜੀਵ ਪਛਤਾਉਂਦਾ ਹੈ ਕਿ ਉਸ ਨੇ ਕੁੱਝ ਵੀ ਨਹੀਂ ਖੱਟਿਆ । ਉਸ ਪਰਮਾਤਮਾ ਦੀ ਦਰਗਾਹ ਵਿਚ ਸਿਰਫ ਸਿਮਰਨ ਦੀ ਕਮਾਈ ਹੀ ਨਾਲ ਜਾਣੀ ਹੈ, ਦੁਨੀਆਵੀ ਧਨ-ਦੌਲਤ ਇੱਥੇ ਰਹਿ ਜਾਣ ਨਾਲ ਜੀਵ ਪਛਤਾਉਂਦਾ ਹੈ :-

**ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥**
**ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)

ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਇਸ ਜਗਤ ਵਿਚ ਵਿਸ਼ੇ ਵਿਕਾਰਾਂ ਦੀ ਅੱਗ ਜਲ ਰਹੀ ਹੈ ਜਿਸ ਵਿਚ ਜੀਵ ਸੜਦਾ ਰਹਿੰਦਾ ਹੈ । ਵਿਸ਼ੇ ਵਿਕਾਰਾਂ ਦੀ ਅੱਗ ਤੇ ਮਾਇਆਵੀ ਪਸਾਰੇ ਵਿਚੋਂ ਸਿਰਫ ਉਸ ਅਕਾਲਪੁਰਖ ਦੀ ਕਿਰਪਾ ਨਾਲ ਹੀ ਪਾਰ ਜਾਇਆ ਜਾ ਸਕਦਾ ਹੈ । ਅਕਾਲਪੁਰਖ ਦੇ ਨਾਮ ਸਿਮਰਨ ਨਾਲ ਇਸ ਭਵਸਾਗਰ ਰੂਪੀ ਜਗਤ ਤੋਂ ਪਾਰ ਲੰਘ ਸਕਦਾ ਹੈ । ਜਦੋਂ ਤੱਕ ਜੀਵ ਉਸ ਪ੍ਰਭੂ ਨੂੰ ਨਹੀਂ ਸਮਝਦਾ, ਸੰਸਾਰ ਦੀ ਅਸਲੀਅਤ ਤੋਂ ਜਾਣੂ ਨਹੀਂ ਹੁੰਦਾ ਉਹ ਜਗਤ ਦੇ ਆਵਾਗਉਣ ਤੋਂ ਮੁਕਤ ਨਹੀਂ ਹੋ ਸਕਦਾ । ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਗੁਰੂ ਦੀ ਕਿਰਪਾ ਨਾਲ ਹੀ ਅਜਿਹਾ ਸੰਭਵ ਹੋ ਸਕਦਾ ਹੈ ।

ਗੁਰੂ ਜੀ ਅਨੁਸਾਰ ਸੰਸਾਰਕ ਵਸਤਾਂ ਜੋ ਜੀਵ ਨੂੰ ਉਸ ਅਕਾਲਪੁਰਖ ਤੋਂ ਦੂਰ ਕਰਦੀਆਂ ਹਨ, ਉਹ ਸਾਰੀਆਂ ਹੀ ਸਾੜ ਦੇਣ ਯੋਗ ਹਨ ਕਿਉਂਕਿ ਇਹ ਜੀਵ ਨੂੰ ਆਪਣੇ ਚੱਕਰ ਵਿਚ ਉਲਝਾ ਕੇ ਪਰਮਾਤਮਾ ਤੋਂ ਦੂਰ ਕਰਦੀਆਂ ਹਨ :

**ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ॥**
**ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੯0)

ਆਪ ਅਨੁਸਾਰ ਸਾਰਾ ਸੰਸਾਰ ਬਾਲਕ ਦੀ ਨਿਆਈਂ ਖੇਡ ਕਰ ਰਿਹਾ ਹੈ । ਇਸ ਵਿਚ ਕੀਤੇ ਚੰਗੇ ਮਾੜੇ ਕਰਮ ਪਰਮਾਤਮਾ ਦੀ ਹਜ਼ੂਰੀ ਵਿਚ ਵਾਚੇ ਜਾਂਦੇ ਹਨ । ਪਰੰਤੂ ਜੋ ਇਸ ਜਗਤ ਵਿਚ ਪਰਮਾਤਮਾ ਦਾ ਨਾਮ-ਸਿਮਰਨ ਕਰਦਾ ਹੈ, ਉਹ ਇਹਨਾਂ ਸਾਰੀਆਂ ਮੁਸ਼ਕਿਲਾਂ ਵਿਚੋਂ ਪਾਰ ਹੋ ਜਾਂਦਾ ਹੈ :

**ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥**
**ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥**
**ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥**
**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥**
**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)

ਇਹ ਜਗਤ ਵਾਸਤਵ ਵਿਚ ਜੀਵ ਲਈ ਇਕ ਧਰਮਸਾਲਾ ਜਾਂ ਸਕੂਲ ਵਾਂਗ ਹੈ ਜਿਸ ਵਿਚ ਆਤਮਿਕ ਤੌਰ ਤੇ ਜੀਵ ਦੀ ਘਾੜਤ ਘੜੀ ਜਾਣੀ ਹੈ । ਆਤਮਿਕ ਤੌਰ ਤੇ ਸੰਪੂਰਨ ਵਿਅਕਤੀ ਨੂੰ ਅਕਾਲਪੁਰਖ ਪਿਆਰ ਕਰਦਾ ਹੈ ਤੇ ਬਦਲੇ ਵਿਚ ਜੀਵ ਤੋਂ ਵੀ ਆਤਮਿਕ ਪਿਆਰ ਤੇ ਸਨੇਹ ਚਾਹੁੰਦਾ ਹੈ । ਪਰੰਤੂ ਜੀਵ ਅਕਾਲਪੁਰਖ ਪ੍ਰਤੀ ਆਪਣਾ ਇਹ ਫਰਜ਼ ਜਗਤ ਦੀਆਂ ਮਾਇਆਵੀ ਸ਼ਕਤੀਆਂ ਵਿਚ ਫਸ ਕੇ ਭੁਲ ਜਾਂਦਾ ਹੈ । ਜਦੋਂ ਕਿ ਜਗਤ ਨੂੰ ਸਾਜਣ ਦਾ ਉਦੇਸ਼ ਜੀਵ ਨੂੰ ਮਨੁੱਖਾ ਜਨਮ ਦੇ ਕੇ ਉਸ ਪਰਮਾਤਮਾ, ਅਕਾਲਪੁਰਖ ਦੇ ਨਾਲ ਅਭੇਦ ਕਰਨਾ, ਜਾਨਣਾ ਤੇ ਉਸ ਤੱਕ ਪਹੁੰਚਣਾ ਹੈ ਜੋ ਕਿ ਹੋਰ ਕਿਸੇ ਜੂਨੀ ਵਿਚ ਸੰਭਵ ਨਹੀਂ ।

## ਸਾਧਨਾ ਪੱਖ

ਗੁਰਬਾਣੀ ਦੀ ਦਾਰਸ਼ਨਿਕਤਾ ਕੇਵਲ ਪੜ੍ਹਨ ਸਮਝਣ ਤਕ ਹੀ ਸੀਮਤ ਨਹੀਂ ਸਗੋਂ ਜੀਉਣ ਵਿਚ, ਸਾਧਨਾ ਕਰਨ ਵਿਚ ਹੈ । ਗੁਰਬਾਣੀ ਦਾ ਸਾਧਨਾ ਪੱਖ ਸਹਿਜ ਮਾਰਗ ਵਾਲਾ ਹੈ । ਇਸ ਸਾਧਨਾ ਪੱਖ ਦਾ ਅਨੁਸਾਰੀ ਹੋ ਕੇ ਜੀਵ ਪਰਮਾਤਮਾ ਤੱਕ ਪਹੁੰਚਦਾ ਹੈ । ਸਾਧਨਾ ਮਾਰਗ ਵਿਚ ਨਿਮਰਤਾ ਸਹਿਤ ਆਪਣਾ ਆਪ ਗੁਰੂ ਨੂੰ ਸਮਰਪਿਤ ਕਰ ਕੇ ਸ਼ੁੱਭ ਕਰਮਾਂ ਤੇ ਜ਼ੋਰ ਦਿੱਤਾ ਜਾਂਦਾ ਹੈ । ਗੁਰਮਤਿ ਸਾਧਨਾ ਮਾਰਗ ਵਿਚ ਕਿਸੇ ਕਲਪਿਤ ਸਵਰਗ ਦੀ ਇੱਛਾ ਪੂਰਤੀ ਕਰਨੀ ਨਹੀਂ ਸਗੋਂ ਮਨੁੱਖ ਦਾ ਚੰਗਾ-ਮਾੜਾ ਕਰਮ ਹੀ ਸਵਰਗ ਨਰਕ ਦਾ ਪ੍ਰਤੀਕ ਹੈ । ਸਾਧਨਾ ਪੱਖ ਵਿਚ ਗੁਰੂ, ਨਾਮ-ਸਿਮਰਨ, ਹੁਕਮ, ਸਾਧ-ਸੰਗਤ (ਨਿਤਨੇਮ), ਵਿਸ਼ੇ-ਵਿਕਾਰਾਂ ਤੇ ਕਾਬੂ, ਸੰਪੂਰਣਤਾ (ਆਤਮਿਕ ਅਨੰਦ) ਦਾ ਵਿਸ਼ੇਸ਼ ਸਥਾਨ ਹੈ । ਗੁਰੂ ਅੰਗਦ ਦੇਵ ਜੀ ਰਚਿਤ ਬਾਣੀ ਵਿਚ ਦਾਰਸ਼ਨਿਕਤਾ ਦੇ ਨਾਲ-ਨਾਲ ਸਾਧਨਾ ਪੱਖ ਵੀ ਉੱਘੜ ਕੇ ਸਾਹਮਣੇ ਆਉਂਦਾ ਹੈ ਕਿ ਕਿਵੇਂ ਜੀਵ ਜਗਤ ਵਿਚ ਰਹਿੰਦਿਆਂ ਸਹਿਜ ਮਾਰਗ ਤੇ ਚਲ ਕੇ ਨਾਮ-ਸਿਮਰਨ ਰਾਹੀਂ ਆਪਣਾ ਆਪ ਉਸ ਅਕਾਲਪੁਰਖ ਨਾਲ ਅਭੇਦ ਕਰ ਸਕਦਾ ਹੈ । ਆਪ ਦੀ ਬਾਣੀ ਵਿਚ ਸਾਧਨਾ ਪੱਖ ਦੇ ਹੇਠ ਲਿਖੇ ਨੁਕਤੇ ਉੱਘੜ ਕੇ ਸਾਹਮਣੇ ਆਉਂਦੇ ਹਨ :-

### ਗੁਰੂ

ਗੁਰੂ ਦਾ ਸ਼ਾਬਦਿਕ ਅਰਥ ਹੈ ਭਾਰਾ (ਲਘੂ ਦੇ ਉਲਟ) ਵੱਡਾ, ਪਿਤਾ, ਰਾਜਾ, ਪਾਰਬ੍ਰਹਮ, ਉਸਤਾਦ ਜਾਂ ਵਿੱਦਿਆ ਪ੍ਰਦਾਨ ਕਰਨ ਵਾਲਾ ਆਦਿ । ਧਰਮ ਦੇ ਖੇਤਰ ਵਿੱਚ ਗੁਰੂ ਧਾਰਮਿਕ ਆਗੂ ਨੂੰ ਕਹਿੰਦੇ ਹਨ ਜਿਹੜਾ ਆਪਣੇ ਅਨੁਯਾਈਆਂ ਜਾਂ ਸ਼ਿੱਸ਼ਾਂ (ਸਿੱਖਾਂ) ਨੂੰ ਸਮੁੱਚੇ ਧਰਮ ਉਪਦੇਸ਼ ਦੇ ਕੇ ਉਸਦਾ ਅਜਿਹਾ ਮਾਰਗ ਦਰਸ਼ਨ ਕਰੇ ਜਿਸ ਨਾਲ ਅਨੁਯਾਈ ਗੁਰਮੁਖਾਂ ਦੇ ਦਾਇਰੇ ਵਿੱਚ ਪ੍ਰਵੇਸ਼ ਕਰ ਜਾਏ ਅਤੇ ਮੁਕਤੀ ਪ੍ਰਾਪਤ ਕਰਨ ਦਾ ਅਧਿਕਾਰੀ ਹੋ ਜਾਵੇ ।[3] ਗੁਰੂ ਵਾਸਤਵ ਵਿਚ ਇਕ ਅਧਿਆਪਕ ਹੈ ਜੋ ਆਤਮਿਕ ਤੌਰ ਤੇ ਜੀਵ-ਭਗਤਾਂ ਦੀ ਘਾੜਤ ਕਰਦਾ ਹੈ । ਗੁਰੂ ਅੰਗਦ ਦੇਵ ਜੀ ਲਈ ਗੁਰੂ ਬਹੁਤ ਮਹੱਤਵਪੂਰਣ ਹੈ । ਗੁਰੂ ਸੇਵਾ ਅਤੇ ਗੁਰੂ ਭਗਤੀ ਨਾਲ ਆਪਦੀ ਪ੍ਰਤਿਭਾ ਚਮਕੀ । ਆਪ ਦਾ ਹਿਰਦਾ ਵਧੇਰੇ ਕੋਮਲਤਾ ਅਤੇ ਪ੍ਰੇਮ ਨਾਲ ਭਰਪੂਰ ਹੋਇਆ । ਗੁਰੂ-ਭਗਤੀ ਦੇ ਵਿਸ਼ੇ ਤੇ ਹੀ ਆਪ ਦੀ ਬਹੁਤ ਰਚਨਾ ਹੈ । ਇਹ ਆਪ ਦੇ ਆਪਣੇ ਤਜਰਬੇ ਤੇ ਆਧਾਰਿਤ ਹੈ ।[4] ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਗੁਰੂ ਹੀ ਜੀਵ ਨੂੰ ਆਤਮਿਕ ਹਨੇਰੇ ਵਿਚੋਂ ਕੱਢ ਕੇ ਉਸ

ਪਰਮਾਤਮਾ ਤੱਕ ਪਹੁੰਚਾਉਂਦਾ ਹੈ। ਆਪ ਅਨੁਸਾਰ ਗੁਰੂ ਦੇ ਗਿਆਨ ਰੂਪੀ ਪ੍ਰਕਾਸ਼ ਤੋਂ ਬਿਨਾਂ ਅਗਿਆਨ ਰੂਪੀ ਹਨੇਰਾ ਦੂਰ ਨਹੀਂ ਹੁੰਦਾ, ਭਾਵੇਂ ਕਿੰਨੇ ਹੀ ਸੂਰਜ, ਚੰਦ ਚੜ੍ਹ ਪੈਣ, ਏਨਾ ਚਾਨਣ ਹੋਣ ਦੇ ਬਾਵਜੂਦ ਗੁਰੂ ਤੋਂ ਬਿਨਾਂ ਹਨ੍ਹੇਰਾ ਹੈ :

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**

**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)

ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਮੋਹ-ਮਾਇਆ ਵਿਚ ਫਸ ਕੇ ਜੀਵ ਆਤਮਿਕ ਹਨੇਰੇ ਵਿਚ ਫਸ ਜਾਂਦਾ ਹੈ ਤੇ ਠੇਡੇ ਖਾਂਦਾ ਹੈ। ਇਸ ਆਤਮਿਕ ਹਨ੍ਹੇਰੇ ਵਿਚੋਂ ਸਿਰਫ ਗੁਰੂ ਹੀ ਕੱਢ ਸਕਦਾ ਹੈ। ਗੁਰੂ ਹੀ ਅਜਿਹੀ ਸ਼ਕਤੀ ਹੈ ਜੋ ਜੀਵ ਨੂੰ ਮਾਇਆ ਤੋਂ ਮੁਕਤ ਕਰ ਸਕਦਾ ਹੈ। ਸਾਰਾ ਸਰੀਰ ਇਕ ਕੋਠੇ ਦੀ ਨਿਆਈਂ ਹੈ ਜਿਸ ਨੂੰ ਮਾਇਆ ਨੇ ਜੰਦਰਾ ਮਾਰਿਆ, ਭਾਵ ਕਾਬੂ ਕੀਤਾ ਹੋਇਆ ਹੈ। ਜੀਵ ਇਸ ਮਾਇਆ ਵਿਚ ਭਟਕਦਾ ਫਿਰਦਾ ਹੈ। ਸਿਰਫ ਗੁਰੂ ਹੀ ਇਸ ਮਾਇਆ ਰੂਪੀ ਜੰਦਰੇ ਨੂੰ ਖੋਲ੍ਹ ਕੇ ਜੀਵ ਨੂੰ ਆਜ਼ਾਦ ਕਰ ਸਕਦਾ ਹੈ:-

**ਗੁਰ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥**

**ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ**

**ਅਵਰ ਨ ਕੁੰਜੀ ਹਥਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੭)

ਅਧਿਆਤਮਿਕ ਗਿਆਨ ਲਈ ਗੁਰੂ ਦੀ ਰਹਿਨੁਮਾਈ ਜ਼ਰੂਰੀ ਹੈ। ਗੁਰੂ ਤੋਂ ਬਿਨਾਂ ਅਧਿਆਤਮਿਕ ਪੱਥ ਦਾ ਸਫਰ ਤੈਅ ਨਹੀਂ ਹੁੰਦਾ ਤੇ ਜੀਵ ਸੰਸਾਰ ਵਿਚ ਭਟਕਦਾ ਰਹਿੰਦਾ ਹੈ। ਆਤਮਿਕ ਰੋਗਾਂ ਦਾ ਇਲਾਜ ਪੂਰਨ ਗੁਰੂ ਰਾਹੀਂ ਸੰਭਵ ਹੈ। ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਰੋਗਾਂ ਦਾ ਇਲਾਜ ਅਜਿਹਾ ਵੈਦ ਹੀ ਕਰ ਸਕਦਾ ਹੈ ਜੋ ਆਪ ਰੋਗ-ਮੁਕਤ ਹੋਵੇ ਤੇ ਰੋਗਾਂ ਦੀ ਜਾਣਕਾਰੀ ਰੱਖਦਾ ਹੋਵੇ। ਗੁਰੂ ਜੀ ਦਾ ਕਥਨ ਹੈ:-

**ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥**

**ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥**

**ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ ॥**

**ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੭੯)

ਗੁਰੂ ਦਾ ਉਪਰੋਕਤ ਸਿਧਾਂਤ ਇਕ ਅਜਿਹਾ ਸਿਧਾਂਤ ਹੈ ਜੋ ਗੁਰੂ ਦੀ ਮਹੱਤਤਾ ਦੇ ਨਾਲ-ਨਾਲ ਗੁਰੂ ਦੇ ਲੱਛਣ ਵੀ ਉਜਾਗਰ ਕਰਦਾ ਹੈ। ਸਿੱਖ ਧਰਮ ਦੇ ਸੰਸਥਾਪਕ ਦਾ ਗੁਰੂ ਕੋਈ ਦੁਨੀਆਵੀ ਹਸਤੀ, ਸ਼ਕਤੀ ਤੇ ਵਿਅਕਤੀ ਨਹੀਂ ਸਗੋਂ ਅਕਾਲਪੁਰਖ ਸੀ। ਦੂਸਰੀ ਖਾਸ ਬਾਤ

ਜਿਹੜੀ ਗੁਰਬਾਣੀ ਵਿਚ ਆਉਂਦੀ ਹੈ ਉਹ ਇਹ ਹੈ ਕਿ ਗੁਰੂ ਜੋਤ ਦਾ ਇਸ ਤਰ੍ਹਾਂ ਨਿਰੰਤਰ ਪ੍ਰਵਾਹ ਇਕ ਸਰੀਰ ਤੋਂ ਦੂਸਰੇ ਸਰੀਰ ਤੱਕ ਦਸਵੇਂ ਪਾਤਸ਼ਾਹ ਤਕ ਜਾਰੀ ਰਿਹਾ ।[5] ਇਸ ਤਰ੍ਹਾਂ ਗੁਰੂ-ਸਿਧਾਂਤ ਦੀ ਨਿਰੰਤਰਤਾ ਦੀ ਦੂਜੀ ਕੜੀ ਗੁਰੂ ਅੰਗਦ ਦੇਵ ਜੀ ਸਨ ਜਿਹਨਾਂ ਦੇ ਜੀਵਨ ਵਿਚ ਗੁਰੂ ਦਾ ਬਹੁਤ ਮਹੱਤਵ ਸੀ ।

## ਨਾਮ-ਸਿਮਰਨ

ਸਿਮਰਨ ਤੋਂ ਭਾਵ ਆਪਣੇ ਪ੍ਰਭੂ-ਪਿਤਾ ਦੇ ਨਾਮ ਨੂੰ ਮਨ ਦੀ ਬਿਰਤੀ ਇਕਾਗਰ ਕਰ ਕੇ ਜਪਣਾ ਹੈ । ਗੁਰਬਾਣੀ ਰਾਹੀਂ ਗੁਰੂ ਸਾਹਿਬਾਨ ਨੇ ਸਹਿਜ ਯੋਗ ਦਾ ਮਾਰਗ ਅਪਣਾਉਂਦੇ ਨਾਮ-ਸਿਮਰਨ ਦਾ ਉਪਦੇਸ਼ ਦਿੱਤਾ ਹੈ ਜਿਸ ਰਾਹੀਂ ਸਹਿਜ ਸੁਭਾ ਹੀ ਅਕਾਲਪੁਰਖ ਨਾਲ ਲਿਵ ਜੁੜ ਜਾਂਦੀ ਹੈ । ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਜਿਹਨਾਂ ਮਨੁੱਖਾਂ ਨੂੰ ਅਕਾਲਪੁਰਖ ਦੇ ਨਾਮ ਦੀ ਵਡਿਆਈ ਮਿਲੀ ਹੋਈ ਹੈ ਉਹ ਹਮੇਸ਼ਾਂ ਰੱਬੀ ਪਿਆਰ ਵਿਚ ਗੜੁੰਦ, ਰੰਗੇ ਹੋਏ ਰਹਿੰਦੇ ਹਨ । ਇਸ ਨਾਮ-ਅੰਮ੍ਰਿਤ ਦੀ ਪ੍ਰਾਪਤੀ ਕੇਵਲ ਗੁਰੂ ਰਾਹੀਂ ਹੀ ਹੋ ਸਕਦੀ ਹੈ:-

**ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥**
**ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥**
**ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰਪਰਸਾਦਿ ॥**
**ਤਿਨ੍ਹੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੮)

ਗੁਰੂ ਜੀ ਫੁਰਮਾਉਂਦੇ ਹਨ ਕਿ ਮਨੁੱਖੀ ਮੂੰਹ ਗੱਲਾਂ ਕਰ ਕੇ ਨਹੀਂ ਥੱਕਦਾ । ਕੰਨ ਵੀ ਸੁਣ ਕੇ ਤ੍ਰਿਪਤ ਨਹੀਂ ਹੁੰਦੇ ਅਤੇ ਅੱਖਾਂ ਬਾਹਰੀ ਰੰਗ-ਰੂਪ ਵੇਖ ਕੇ ਰੱਜਦੀਆਂ ਨਹੀਂ । ਭਾਵ ਮਨੁੱਖ ਦੀ ਤ੍ਰਿਸ਼ਨਾ ਖਤਮ ਨਹੀਂ ਹੁੰਦੀ । ਗੁਰੂ ਜੀ ਫੁਰਮਾਉਂਦੇ ਹਨ ਕਿ ਕੇਵਲ ਨਾਮ ਸਿਮਰਨ ਰਾਹੀਂ ਪ੍ਰਭੂ ਦੇ ਗੁਣਾਂ ਦਾ ਜਾਪ ਕਰ ਕੇ ਹੀ ਤ੍ਰਿਸ਼ਨਾ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ । ਭਾਵ ਆਤਮਿਕ ਤੌਰ ਤੇ ਤ੍ਰਿਪਤ ਹੋਇਆ ਜਾ ਸਕਦਾ ਹੈ:-

**ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥**
**ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥**
**ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥**
**ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੭)

ਗੁਰੂ ਅੰਗਦ ਦੇਵ ਜੀ ਅਨੁਸਾਰ ਪ੍ਰਭੂ ਦੇ ਨਾਮ-ਸਿਮਰਨ ਨੂੰ ਵਿਸਾਰਿਆਂ ਦੁਨੀਆਂ ਦੇ ਝੋਰੇ, ਦੁੱਖ, ਵਿਸ਼ੇ-ਵਿਕਾਰ ਆ ਘੇਰਦੇ ਹਨ । ਜਿਹਨਾਂ ਜੀਵਾਂ ਨੂੰ ਉਸ ਅਕਾਲਪੁਰਖ ਦੀ ਮਿਹਰ ਨਾਲ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ, ਉਹ ਹੀ ਵਡਭਾਗੀ ਹਨ ਤੇ ਉਸ ਦੀ ਮਿਹਰ ਦੇ ਪਾਤਰ ਹਨ:-

**ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ ॥**
**ਕੁੰਜੀ ਜਿਨ ਕਉ ਦਿਤੀਆ ਤਿਨਾ ਮਿਲੇ ਭੰਡਾਰ ॥**

**ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ ॥**
**ਨਦਰਿ ਤਿਨਾ ਕਉ ਨਾਨਕਾ ਨਾਮੁ ਜਿਨਾ ਨੀਸਾਣੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੯)

ਗੁਰੂ ਜੀ ਅਨੁਸਾਰ ਅੰਤ ਸਮੇਂ ਕੇਵਲ ਨਾਮ ਹੀ ਸਹਾਈ ਹੋਣਾ ਹੈ, ਕਿਸੇ ਵੀ ਦੁਨੀਆਵੀ ਵਸਤੂ ਨੇ ਨਾਲ ਨਹੀਂ ਜਾਣਾ। ਪਰੰਤੂ ਦੁਨੀਆਂ ਦੀ ਮਾਇਆਵੀ ਖਿੱਚ ਨੇ ਜੀਵਾਂ ਨੂੰ ਭਰਮਾ ਲਿਆ ਹੈ, ਅਜਿਹੀਆਂ ਵਸਤਾਂ ਜਲਾ ਦੇਣ ਯੋਗ ਹਨ ਜੋ ਜੀਵ ਨੂੰ ਪਰਮਾਤਮਾ ਤੋਂ ਦੂਰ ਕਰਦੀਆਂ ਹਨ:-

**ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ॥**
**ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੯0)

ਗੁਰੂ ਅੰਗਦ ਦੇਵ ਜੀ ਅਨੁਸਾਰ ਮਨੁੱਖੀ ਸਰੀਰ ਵਿੱਚ ਹੀ ਨਉਂ ਨਿਧੀਆਂ ਦਾ ਟਿਕਾਣਾ ਹੈ, ਜਿਸ ਨੂੰ ਗੁਰੂ ਦੀ ਕਿਰਪਾ ਨਾਲ ਨਾਮ-ਸਿਮਰਨ ਕਰਕੇ ਪਾਇਆ ਜਾ ਸਕਦਾ ਹੈ। ਆਪ ਫੁਰਮਾਉਂਦੇ ਹਨ ਕਿ ਨਾਮ-ਸਿਮਰਨ ਲਈ ਅੰਮ੍ਰਿਤ ਵੇਲੇ ਦੇ ਚੌਥੇ ਪਹਿਰ ਜੀਵ ਨੂੰ ਆਪਣੀ ਸੁਰਤ ਪਰਮਾਤਮਾ ਨਾਲ ਜੋੜਨੀ ਚਾਹੀਦੀ ਹੈ :

**ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥**
**ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥**

(ਸ੍ਰੀ ਗੁਰ ਗ੍ਰੰਥ ਸਾਹਿਬ, ਪੰਨਾ ੧੪੬)

## ਹੁਕਮ

ਮਨੁੱਖ ਦੀ ਸਾਰੀ ਕਿਰਤ-ਕਮਾਈ ਉਸ ਪ੍ਰਭੂ ਦੇ ਹੁਕਮ ਅਨੁਸਾਰ ਹੈ, ਜਿੱਥੇ ਉਸ ਨੇ ਖਾਣਾ-ਦਾਣਾ ਲਿਖਿਆ ਹੈ, ਉਹ ਹਰ ਹੀਲੇ ਮਨੁੱਖ ਨੇ ਚੁਗਣਾ ਹੈ। ਸਭ ਕੁਝ ਉਸ ਪਰਮਾਤਮਾ ਦੇ ਹੁਕਮ ਅਧੀਨ ਹੈ। ਅਕਾਲਪੁਰਖ ਦੇ ਹੁਕਮ ਦੀ ਗੁਰਬਾਣੀ ਵਿੱਚ ਬਹੁਤ ਮਹੱਤਤਾ ਹੈ। ਸਾਰੀ ਸ੍ਰਿਸ਼ਟੀ ਉਸ ਅਕਾਲਪੁਰਖ ਦੇ ਹੁਕਮ ਵਿੱਚ ਬੱਝੀ ਕਾਰ ਕਰ ਰਹੀ ਹੈ, ਉਸ ਦੇ ਹੁਕਮ ਤੋਂ ਬਿਨਾਂ ਇੱਕ ਪੱਤਾ ਵੀ ਨਹੀਂ ਹਿੱਲ ਸਕਦਾ। ਗੁਰੂ ਦਾ ਹੁਕਮ ਪ੍ਰਭੂ ਦਾ ਹੁਕਮ ਹੁੰਦਾ ਹੈ। ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਹੁਕਮ ਦੀ ਪਾਲਣਾ ਬੜੀ ਸ਼ਰਧਾ ਤੇ ਦ੍ਰਿੜਤਾ ਨਾਲ ਕੀਤੀ।[6] ਅਜਿਹੇ ਸਿਧਾਂਤ ਦਾ ਵਰਣਨ ਗੁਰੂ ਜੀ ਦਾ ਦਾਰਸ਼ਨਿਕ ਅਨੁਭਵ ਹੀ ਹੈ। ਆਪ ਅਨੁਸਾਰ :

**ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ ॥**
**ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੯)

ਮਨੁੱਖ ਦੀ ਸਾਰੀ ਕਿਰਤ-ਕਮਾਈ ਉਸ ਪ੍ਰਭੂ ਦੇ ਹੁਕਮ ਅਨੁਸਾਰ ਹੈ, ਜਿੱਥੇ ਉਸ ਦਾ ਖਾਣਾ-ਦਾਣਾ ਲਿਖਿਆ ਹੈ, ਉਹ ਹਰ ਹੀਲੇ ਮਨੁੱਖ ਨੇ ਚੁਗਣਾ ਹੈ। ਸਭ ਕੁਝ ਉਸ ਪਰਮਾਤਮਾ ਦੇ

ਹੁਕਮ ਅਧੀਨ ਹੈ :

**ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥**
**ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੩)

ਉਸ ਪਰਮਾਤਮਾ ਨੇ ਆਪਣੇ ਹੁਕਮ ਅਨੁਸਾਰ ਸਾਰੇ ਜੀਵਾਂ ਨੂੰ ਧੰਦੇ ਵਿੱਚ ਲਾਇਆ ਹੋਇਆ ਹੈ, ਕਿਸੇ ਨੂੰ ਥੋੜਾ, ਕਿਸੇ ਨੂੰ ਬਹੁਤਾ ਪਰ ਖ਼ਾਲੀ ਕੋਈ ਵੀ ਨਹੀਂ ਹੈ। ਸਾਰੇ ਉਸ ਪ੍ਰਭੂ-ਪਿਤਾ ਦੇ ਹੁਕਮ ਵਿੱਚ ਬੱਝੇ ਕਾਰ-ਵਿਹਾਰ ਕਰ ਰਹੇ ਹਨ।

**ਆਪਿ ਉਪਾਏ ਨਾਨਕਾ ਆਪੇ ਰਖੈ ਵੇਕ ॥**
**ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕ ॥**
**ਸਭਨਾ ਸਾਹਿਬੁ ਏਕੁ ਹੈ ਵੇਖੈ ਧੰਧੈ ਲਾਇ ॥**
**ਕਿਸੈ ਥੋੜਾ ਕਿਸੈ ਅਗਲਾ ਖਾਲੀ ਕੋਈ ਨਾਹਿ ॥**
**ਆਵਹਿ ਨੰਗੇ ਜਾਹਿ ਨੰਗੇ ਵਿਚੇ ਕਰਹਿ ਵਿਥਾਰ ॥**
**ਨਾਨਕ ਹੁਕਮੁ ਨ ਜਾਣੀਐ ਅਗੈ ਕਾਈ ਕਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੭-੧੨੩੮)

ਗੁਰੂ ਅੰਗਦ ਦੇਵ ਜੀ ਦੀ ਸਮੁੱਚੀ ਬਾਣੀ ਵਿੱਚ ਉਸ ਪਰਮਾਤਮਾ ਦੇ ਹੁਕਮ ਨੂੰ ਸਭ ਤੋਂ ਉੱਚਾ ਮੰਨਿਆ ਗਿਆ ਹੈ ਸਾਰੇ ਉਸ ਦੇ ਹੁਕਮ ਨਾਲ ਇਸ ਸੰਸਾਰ ਵਿੱਚ ਆਉਂਦੇ ਹਨ ਅਤੇ ਉਸੇ ਦੇ ਹੁਕਮ ਕਰਕੇ ਤੁਰ ਜਾਂਦੇ ਹਨ।[7] ਗੁਰੂ ਅੰਗਦ ਦੇਵ ਜੀ ਪਰਮਾਤਮਾ ਦੇ ਹੁਕਮ ਦੀ ਤਾਮੀਲ ਨਾ ਕਰਨ ਵਾਲੇ ਜੀ ਨੂੰ ਅੰਨ੍ਹਾ ਕਹਿੰਦੇ ਹਨ ਕਿ ਪਰਮਾਤਮਾ ਦੇ ਹੁਕਮ ਨਾਲ ਅੰਨ੍ਹੇ ਹੋਏ ਜੀਵ ਨੂੰ ਅੰਨਾ ਕਹਿੰਦੇ ਹਨ :

**ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥**
**ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੪)

## ਸਾਧ ਸੰਗਤ

ਗੁਰਬਾਣੀ ਵਿੱਚ ਪ੍ਰਭੂ-ਪ੍ਰਾਪਤੀ ਦਾ ਸਭ ਤੋਂ ਉੱਤਮ ਰਾਹ ਸਾਧ-ਸੰਗਤ ਕਰਨੀ ਤੇ ਨਿਤਨੇਮ ਕਰਨਾ ਹੈ। ਸਾਧ-ਸੰਗਤ ਕਰਨ ਨਾਲ ਮਨੁੱਖ ਨੈਤਿਕ ਤੌਰ ਤੇ ਉੱਚਾ ਉੱਠਦਾ ਹੈ ਤੇ ਅਧਿਆਤਮਿਕਤਾ ਦੇ ਰਾਹ ਤੇ ਪੈਂਦਾ ਹੈ। ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਪ੍ਰਭੂ-ਪਰਮਾਤਮਾ ਦੀ ਕਿਰਪਾ ਦਾ ਪਾਤਰ ਹੀ ਗੁਰਮੁਖਾਂ ਨਾਲ ਸੰਗਤ ਕਰਕੇ ਨਾਮ-ਸਿਮਰਨ ਰਾਹੀਂ ਪ੍ਰਭੂ-ਪਰਮਾਤਮਾ ਨਾਲ ਜੁੜਦਾ ਹੈ। ਅਜਿਹੇ ਸੰਗੀਆਂ ਦਾ ਸਾਥ ਜੀਵ ਨੂੰ ਕਰਨਾ ਚਾਹੀਦਾ ਹੈ ਜਿਨ੍ਹਾਂ ਦੇ ਮੁਖ ਅੰਦਰ ਹਰ ਸਮੇਂ ਨਾਮ-ਅੰਮ੍ਰਿਤ ਦਾ ਪ੍ਰਵਾਹ ਚੱਲਦਾ ਰਹੇ। ਅਜਿਹੇ ਗੁਰਮੁਖਾਂ ਦੀ ਸੰਗਤ ਕਰਕੇ

ਚੰਗੇ-ਮੰਦੇ ਦਾ ਗਿਆਨ ਹੁੰਦਾ ਹੈ ਤੇ ਖੋਟੇ ਕੰਮਾਂ ਤੋਂ ਤੋਬਾ ਹੁੰਦੀ ਹੈ ਤੇ ਚੰਗੇ ਕੰਮ ਦੀ ਸਿਫਤ ਹੁੰਦੀ ਹੈ

ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰ ॥
ਤਿਸੁ ਵਿਚਿ ਨਉ ਨਿਧਿ ਨਾਮੁ ਏਕ ਭਾਲਹਿ ਗੁਣੀ ਗਹੀਰੁ ॥
ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥
ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥
ਓਥੈ ਅੰਮ੍ਰਿਤ ਵੰਡੀਐ ਕਰਮੀ ਹੋਇ ਪਸਾਉ ॥
ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥
ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥
ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥
ਓਥੈ ਪਾਪੁ ਪੁੰਨ ਬੀਚਾਰੀਐ ਕੂੜੈ ਘਟੈ ਰਾਸਿ ॥
ਓਥੈ ਖਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥
ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)

ਸਾਧ-ਸੰਗਤ ਵਿੱਚ ਆਪ ਪ੍ਰਭੂ-ਪਰਮਾਤਮਾ ਵੱਸਦਾ ਹੈ। ਆਮ ਮਨੁੱਖ ਪਦਾਰਥਕ ਪ੍ਰਾਪਤੀਆਂ ਪਿੱਛੇ ਲੱਗ ਕੇ ਪਰਮਾਤਮਾ ਤੋਂ ਦੂਰ ਹੋ ਗਿਆ ਹੈ। ਸਾਧ-ਸੰਗਤ ਵੀ ਕੋਈ ਕਰਮਾਂ ਵਾਲਾ ਜੀਵ ਹੀ ਕਰ ਸਕਦਾ ਹੈ। ਕਿਉਂਕਿ ਇਹ ਪਰਮਾਤਮਾ ਹੀ ਹੈ ਜੋ ਕਿਸੇ ਜੀਵ ਨੂੰ ਮਾਇਆ ਦੇ ਮੋਹ ਵਿੱਚੋਂ ਕੱਢ ਲੈਂਦਾ ਹੈ ਤੇ ਕਿਸੇ ਨੂੰ ਲਗਾਈ ਰੱਖਦਾ ਹੈ। ਪਰੰਤੂ ਜੋ ਜੀਵ ਪਰਮਾਤਮਾ ਦੇ ਚਰਨਾਂ ਵਿੱਚ ਚਿੱਤ ਜੋੜ ਲੈਂਦਾ ਹੈ, ਉਹ ਸੰਸਾਰਕ ਪਦਾਰਥਾਂ ਵਿੱਚ ਨਹੀਂ ਉਲਝਦਾ। ਉਹ ਸ਼ਾਂਤ ਚਿੱਤ ਹੋ ਜਾਂਦਾ ਹੈ, ਔਕੜਾਂ, ਮੁਸ਼ਕਿਲਾਂ ਵੇਲੇ ਉਹ ਡੋਲਦਾ ਨਹੀਂ। ਜਿਨ੍ਹਾਂ ਮਨੁੱਖਾਂ ਨੂੰ ਆਪ-ਸੰਗਤ ਵਿੱਚ ਜਾ ਕੇ ਨਾਮ-ਸਿਮਰਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਉਹ ਆਪਣੇ ਮਨ ਵਿੱਚ ਪਰਮਾਤਮਾ ਨਾਲ ਜੁੜੇ ਰਹਿੰਦੇ ਹਨ। ਉਹਨਾਂ ਲਈ ਨਾਮ ਹੀ ਅੰਮ੍ਰਿਤ ਹੈ, ਹੋਰ ਕੋਈ ਅੰਮ੍ਰਿਤ ਨਹੀਂ ਹੈ।

ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥
ਨਾਨਕ ਅੰਮ੍ਰਿਤ ਏਕ ਹੈ ਦੂਜਾ ਅੰਮ੍ਰਿਤ ਨਾਹਿ ॥
ਨਾਨਕ ਅੰਮ੍ਰਿਤ ਮਨੈ ਮਾਹਿ ਪਾਈਐ ਗੁਰਪਰਸਾਦਿ ॥
ਤਿਨੀ ਪੀਤਾ ਰੰਗ ਸਿਉ ਜਿਨ ਕਉ ਲਿਖਿਆ ਆਦਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੮)

ਇਸ ਤਰ੍ਹਾਂ ਸਾਧ-ਸੰਗਤ ਵਿੱਚ ਜਾ ਕੇ ਮਨੁੱਖ ਆਪਣਾ ਆਪ ਪ੍ਰਭੂ-ਪਰਮਾਤਮਾ ਨਾਲ ਲੀਨ ਕਰ ਸਕਦਾ ਹੈ। ਇੱਕ-ਇੱਕ ਹੀ ਤੇ ਦੋ ਨਾਲ ਸੰਗਤ ਹੋ ਜਾਂਦੀ ਹੈ ਤੇ ਸੰਗਤ ਕਰਨ ਨਾਲ ਮਨੁੱਖ ਦੀ ਹਰ ਅਰਦਾਸ, ਬੇਨਤੀ ਪੂਰੀ ਹੋ ਜਾਂਦੀ ਹੈ। ਸਾਧ-ਸੰਗਤ ਉਸ ਪਰਮਾਤਮਾ ਦਾ ਰੂਪ ਹੁੰਦੀ

ਹੈ ਤੇ ਪਰਮਾਤਮਾ ਆਪ ਸਾਧ-ਸੰਗਤ ਵਿੱਚ ਵੱਸਦਾ ਹੈ ।

**ਵਿਸ਼ੇ-ਵਿਕਾਰਾਂ ਤੇ ਕਾਬੂ**

ਗੁਰੂ ਅੰਗਦ ਦੇਵ ਜੀ ਆਪਣੇ ਸਲੋਕਾਂ ਰਾਹੀਂ ਵਿਸ਼ੇ-ਵਿਕਾਰਾਂ, ਇੰਦਰੀਆਂ ਤੇ ਕਾਬੂ ਕਰਨ ਦੀ ਸਿੱਖਿਆ ਦਿੰਦੇ ਹਨ । ਆਪ ਅਨੁਸਾਰ ਜੀਵ ਆਪਣੀਆਂ ਗਿਆਨ ਇੰਦਰੀਆਂ ਨੂੰ ਅੰਤਰਮੁਖੀ ਕਰਕੇ ਪਰਮਤਾਮਾ ਦਾ ਹੁਕਮ ਪਛਾਣ ਕੇ ਉਸ ਤੱਕ ਪਹੁੰਚ ਸਕਦਾ ਹੈ :

**ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥**
**ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥**
**ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥**
**ਨਾਨਕੁ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯)

ਆਪ ਅਨੁਸਾਰ ਜੀਵ ਦਾ ਤ੍ਰਿਸ਼ਨਾ ਭਰਿਆ ਮਨ ਤਾਂ ਹੀ ਤ੍ਰਿਪਤੀ ਪਾ ਸਕਦਾ ਹੈ ਜਦੋਂ ਉਹ ਪਰਮਾਤਮਾ ਦਾ ਗੁਣਗਾਣ ਕਰਦਿਆਂ ਪਰਮਾਤਮਾ ਨਾਲ ਇਕਮਿਕ ਹੋ ਜਾਵੇ । ਭਾਵ ਮਨੁੱਖ ਵਿਸ਼ੇ, ਵਿਕਾਰ, ਇੰਦਰੀਆਂ ਦੇ ਸੁੱਖਾਂ ਤੋਂ ਤਾਂ ਹੀ ਛੁਟਕਾਰਾ ਪਾ ਸਕਦਾ ਹੈ ਜੇਕਰ ਉਹ ਪਰਮਾਤਮਾ ਦੇ ਜਸ ਵਿੱਚ ਲੀਨ ਹੋ ਜਾਵੇ :

**ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥**
**ਅਖੀ ਦੇਖ ਨ ਰਜੀਆ ਗੁਣ ਗਾਹਕ ਇਕ ਵੰਨ ॥**
**ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥**
**ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੭)

ਗੁਰਬਾਣੀ ਵਿੱਚ ਇੰਦਰੀਆਂ ਤੇ ਵਿਸ਼ੇ-ਵਿਕਾਰਾਂ ਨੂੰ ਆਤਮਿਕ ਅਨੰਦ ਦੀ ਪ੍ਰਾਪਤੀ ਵਿੱਚ ਰੁਕਾਵਟ ਮੰਨਿਆ ਗਿਆ ਹੈ । ਗੁਰਬਾਣੀ ਵਿੱਚ ਹਉਮੈ ਨੂੰ ਕੋਈ ਸਥਾਨ ਪ੍ਰਾਪਤ ਨਹੀਂ । ਇਹ ਅਜਿਹਾ ਵਿਕਾਰ ਹੈ ਜੋ ਅਧਿਆਤਮਿਕਤਾ ਦੇ ਸਫਰ ਵਿੱਚ ਰੁਕਾਵਟ ਪੈਦਾ ਕਰਦਾ ਹੈ । ਗੁਰੂ ਅੰਗਦ ਦੇਵ ਜੀ ਅਨੁਸਾਰ ਹਉਮੈ ਦਾ ਤੱਤ ਇੰਨਾਂ ਸੂਖਮ ਹੁੰਦਾ ਹੈ ਕਿ ਕਈ ਵਾਰ ਜੀਵ ਨੂੰ ਪਤਾ ਹੀ ਨਹੀਂ ਲੱਗਦਾ ਕਿ ਉਹ ਹਉਮੈਗ੍ਰਸਤ ਹੈ । ਹਉਮੈ ਕਾਰਨ ਹੀ ਜੀਵ ਆਵਾਗਉਣ ਦੇ ਚੱਕਰ ਵਿੱਚ ਫਸਿਆ ਰਹਿੰਦਾ ਹੈ :

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥**
**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੬)

ਗੁਰੂ ਜੀ ਅਨੁਸਾਰ ਜੀਵ ਆਤਮਾ ਗੁਰੂ ਦੇ ਲੜ ਲੱਗ ਕੇ ਬਾਹਰਲੀ ਸੁਰਤ ਨੂੰ ਅੰਦਰਲੀ

ਸੁਰਤ ਨਾਲ ਇਕਮਿਕ ਕਰਕੇ ਪ੍ਰਭੂ ਨਾਲ ਮਿਲਾਪ ਦਾ ਸੁਭਾਗ ਪ੍ਰਾਪਤ ਕਰ ਸਕਦਾ ਹੈ :

**ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥**
**ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯)

ਵਿਸ਼ੇ-ਵਿਕਾਰਾਂ ਵਿੱਚ ਫਸ ਕੇ ਜੀਵ ਦੁਸ਼ਟ ਕਰਮਾਂ ਦੇ ਬੰਧਨ ਵਿੱਚ ਫਸ ਜਾਂਦਾ ਹੈ, ਪਰੰਤੂ ਜੋ ਜੀਵ ਗ੍ਰਹਿਸਤੀ ਹੁੰਦਾ ਹੋਇਆ ਧਰਮ ਮਾਰਗ ਤੇ ਚਲਦਾ ਹੋਇਆ ਸਦਾਚਾਰ ਦਾ ਧਾਰਣੀ ਬਣਦਾ ਹੈ, ਉਹ ਵਿਸ਼ੇ-ਵਿਕਾਰਾਂ ਤੇ ਜਿੱਤ ਪਾ ਲੈਂਦਾ ਹੈ ।

**ਆਪਾ-ਸਮਰਪਣ**

ਗੁਰਬਾਣੀ ਅਨੁਸਾਰ ਜੀਵ ਉਸ ਪਰਮਾਤਮਾ ਅੱਗੇ ਆਪਾ ਸਮਰਪਣ ਕਰਕੇ ਹੀ ਉਸ ਦੀਆਂ ਨਜ਼ਰਾਂ ਵਿੱਚ ਪ੍ਰਵਾਨ ਹੋ ਸਕਦਾ ਹੈ । ਪ੍ਰਭੂ ਚਰਨਾਂ ਵਿੱਚ ਟਿਕੇ ਹੋਏ ਜੀਵਾਂ ਦੇ ਕਾਰਜ ਪ੍ਰਭੂ ਆਪ ਸਵਾਰਦਾ ਹੈ । ਗੁਰੂ ਅੰਗਦ ਦੇਵ ਜੀ ਅਨੁਸਾਰ ਜੀਵ ਨੂੰ ਆਪਣੇ ਪਿਆਰੇ ਪ੍ਰਤੀ ਪੂਰਨ ਸਮਰਪਿਤ ਹੋਣਾ ਚਾਹੀਦਾ ਹੈ । ਪਿਆਰੇ ਤੋਂ ਬਿਨਾਂ ਇਸ ਜਹਾਨ ਵਿੱਚ ਰਹਿਣਾ ਧਿੱਕਾਰ ਹੈ :

**ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥**
**ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੩)

ਆਪ ਅਨੁਸਾਰ ਜੀਵ ਨੂੰ ਆਪਣੀ ਹੋਂਦ ਸਿਫਰ ਕਰ ਦੇਣੀ ਚਾਹਦੀ ਹੈ ਭਾਵ ਪੂਰਨ ਤੌਰ ਤੇ ਆਪਣੇ ਆਪ ਨੂੰ ਅਕਾਲਪੁਰਖ ਦੇ ਚਰਨਾਂ ਵਿੱਚ ਸਮਰਪਿਤ ਕਰ ਦੇਣਾ ਚਾਹੀਦਾ ਹੈ । ਉਸ ਅਕਾਲਪੁਰਖ ਨਾਲ ਸਵਾਲ-ਜਵਾਬ ਕਰਨ ਵਾਲੇ ਦਾ ਕਿਤੇ ਵੀ ਟਿਕਾਣਾ ਨਹੀਂ :

**ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥**
**ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਗੁਰੂ ਅੰਗਦ ਦੇਵ ਜੀ ਜੀਵਆਤਮਾ ਨੂੰ ਉਸ ਅਕਾਲਪੁਰਖ ਦਾ ਚਾਕਰ ਹੋ ਜਾਣ ਦਾ ਉਪਦੇਸ਼ ਦਿੰਦੇ ਹਨ ਪਰੰਤੂ ਬਿਨਾਂ ਕਿਸੇ ਹੰਕਾਰ, ਝਗੜੇ ਦੇ ਤੇ ਆਪਾ ਗਵਾ ਕੇ । ਇਸ ਤਰ੍ਹਾਂ ਦੀ ਚਾਕਰੀ ਕਰਨ ਵਾਲਾ ਜੀਵ ਪਰਮਾਤਮਾ ਦੀਆਂ ਨਜ਼ਰਾਂ ਵਿੱਚ ਪ੍ਰਵਾਨ ਹੋ ਜਾਂਦਾ ਹੈ ।

**ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥**
**ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥**
**ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥**
**ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਆਪ ਅਨੁਸਾਰ ਪ੍ਰਭੂ ਨੂੰ ਸਮਰਪਿਤ ਜੀਵ ਦੇ ਚੰਗੇ ਮਾੜੇ ਕੰਮਾਂ ਨੂੰ ਦੇਖਣ-ਪਰਖਣ ਵਾਲਾ

ਪ੍ਰਭੂ ਆਪ ਹੁੰਦਾ ਹੈ। ਉਸਨੂੰ ਹੀ ਜੀਵ ਦੀ ਸਾਰੀ ਚਿੰਤਾ ਹੁੰਦੀ ਹੈ। ਜੀਵ ਨੂੰ ਸਿਰਫ ਉਸ ਪਰਮਾਤਮਾ ਅੱਗੇ ਹੀ ਬੇਨਤੀ ਜੋਦੜੀ ਕਰਨੀ ਚਾਹੀਦੀ ਹੈ :

**ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥**
**ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੯੩)

ਇਸ ਤਰ੍ਹਾਂ ਜਦੋਂ ਜੀਵ ਆਪਣਾ ਆਪ ਮਿਟਾ ਕੇ ਪ੍ਰਭੂ ਚਰਨਾਂ ਪ੍ਰਤੀ ਸਮਰਪਿਤ ਹੋ ਜਾਂਦਾ ਹੈ ਤਾਂ ਪਰਮਾਤਮਾ ਉਸਦੀ ਚਿੰਤਾ ਦੂਰ ਕਰ ਲੈਂਦਾ ਹੈ।

## ਗੁਰਮੁਖ ਤੇ ਮਨਮੁਖ

ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿੱਚ ਆਏ ਗੁਰਮੁਖ ਤੇ ਮਨਮੁਖ ਵਿਅਕਤੀਆਂ ਦੀ ਮਾਨਸਿਕ ਦਸ਼ਾ ਦਾ ਚਿਤਰਣ ਹੋਇਆ ਮਿਲਦਾ ਹੈ। ਇੱਕ ਪਾਸੇ ਗੁਰਮੁਖ ਹੈ ਜਿਸਨੇ ਆਪਾ ਅਕਾਲਪੁਰਖ ਦੇ ਅਰਪਣ ਕਰ ਦਿੱਤਾ ਹੈ ਤੇ ਤਿਆਗ ਦਾ ਜੀਵਨ ਬਤੀਤ ਕਰਦਾ ਹੈ। ਅਜਿਹਾ ਗੁਰਮੁਖ ਵਿਅਕਤੀ ਨਿੱਜ ਨੂੰ ਮਾਰ ਕੇ ਪਰਸੁਆਰਥ ਲਈ ਜੀਵਨ ਬਤੀਤ ਕਰਦੇ ਹਨ। ਪਰੰਤੂ ਮਨਮੁਖ ਨੂੰ ਆਪਣਾ ਆਪ ਪਿਆਰਾ ਹੁੰਦਾ ਹੈ ਤੇ ਉਹ ਸਵਾਰਥ ਦਾ ਜੀਵਨ ਬਤੀਤ ਕਰਦਾ ਹੈ। ਅਜਿਹੀ ਬਿਰਤੀ ਵਾਲੇ ਮਨਮੁਖ ਪ੍ਰਾਣੀ ਨੂੰ ਹਰ ਵਸਤੂ ਆਪਣੀ ਤੇ ਆਪਣੇ ਲਈ ਬਣੀ ਪ੍ਰਤੀਤ ਹੁੰਦੀ ਹੈ। ਅਜਿਹਾ ਜੀਵ ਦੇਣ ਵਾਲੇ ਦਾਤਾ ਨਾਲੋਂ ਉਸ ਦੁਆਰਾ ਦਿੱਤੀਆਂ ਦਾਤਾਂ, ਪਦਾਰਥਾਂ ਨੂੰ ਚੰਗਾ ਸਮਝਦਾ ਹੈ ਪਰੰਤੂ ਗੁਰਮੁਖਾਂ ਨੂੰ ਤਾਂ ਕੇਵਲ ਸੁਘੜ ਅਤੇ ਸੁਜਾਣ ਪੁਰਖ ਹੀ ਹਰ ਪਾਸੇ ਨਜ਼ਰ ਆਉਂਦਾ ਹੈ:–

**ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥**
**ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ ॥**
**ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥**
**ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥**
**ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ ॥**
**ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ**
**ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥**
**ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੮)

ਗੁਰਮੁਖ ਪਦਾਰਥਕ ਸੋਝੀ ਨਾਲੋਂ ਅਧਿਆਤਮਿਕ ਸੋਝੀ ਰੱਖਦਾ ਹੈ ਕਿ ਸਾਰਾ ਜਗਤ ਪਰਮਾਤਮਾ ਦੇ ਹੁਕਮ ਵਿਚ ਚੱਲ ਰਿਹਾ ਹੈ। ਗੁਰਮੁਖ ਉਹੀ ਵਡਭਾਗੀ ਜੀਵ ਹਨ ਜਿਨ੍ਹਾਂ ਨੂੰ ਪਰਮਾਤਮਾ ਆਪਣੀ ਮਿਹਰ ਸਦਕਾ ਆਤਮਿਕ ਤੌਰ ਤੇ ਪ੍ਰਕਾਸ਼ਮਾਨ ਕਰ ਦਿੰਦਾ ਹੈ। ਅਜਿਹੇ ਜੀਵ ਪੂਰੇ ਸ਼ਾਹ ਹਨ:–

ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥
ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥
ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ ॥
ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ ॥
ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)

ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਸਭ ਕੁੱਝ ਉਸ ਪਰਮਾਤਮਾ ਦੀ ਰਜ਼ਾ ਵਿਚ ਹੋ ਰਿਹਾ ਹੈ ਭਾਵ ਗੁਰਮੁਖ ਅਤੇ ਮਨਮੁਖ ਬਿਰਤੀ ਵਾਲੇ ਮਨੁੱਖ ਉਸ ਪਰਮਾਤਮਾ ਦੇ ਭਾਣੇ ਅੰਦਰ ਉਤਪੰਨ ਹੋਏ ਹਨ। ਪਰੰਤੂ ਮਨਮੁਖ ਤੇ ਗੁਰਮੁਖ ਦਾ ਕੋਈ ਮੇਲ ਨਹੀਂ। ਮਨਮੁਖ ਹਮੇਸ਼ਾਂ ਡੁੱਬਦਾ ਹੈ। ਗੁਰਮੁਖ ਤੇ ਮਨਮੁਖ ਦਾ ਨਿਰਨਾ ਉਹ ਪਰਮਾਤਮਾ ਆਪ ਕਰਨ ਵਾਲਾ ਹੈ:-

ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥
ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥
ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ ॥
ਗੁਰਮੁਖ ਸਿਉ ਮਨਮੁਖ ਅੜੈ ਡੁਬੈ ਹਕਿ ਨਿਆਇ ॥
ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ ॥
ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੮)

ਇਸ ਤਰ੍ਹਾਂ ਮਨਮੁਖ ਵਿਅਕਤੀ ਅੱਤ ਚੁੱਕਣ ਕਾਰਨ ਧੱਕੇ ਖਾਂਦਾ ਹੈ ਪਰ ਗੁਰਮੁਖ ਵਿਅਕਤੀ ਪਰਮਾਤਮਾ ਦੇ ਓਟ ਆਸਰੇ ਨਾਲ ਸੰਸਾਰ-ਸਾਗਰ ਵਿਚੋਂ ਪਾਰ ਹੋ ਜਾਂਦਾ ਹੈ।

## ਸੰਪੂਰਣਤਾ (ਆਤਮਿਕ ਅਨੰਦ)

ਜੀਵ ਅੰਸ਼ ਦਾ ਉਸ ਪਰਮਾਤਮਾ ਵਿਚ ਅਭੇਦ ਹੋ ਜਾਣਾ ਹੀ ਸੰਪੂਰਣਤਾ ਹੈ। ਗੁਰੂ ਦੇ ਦੱਸੇ ਤੇ ਤੁਰਨ ਨਾਲ ਹੀ ਸੰਪੂਰਣਤਾ, ਆਤਮਿਕ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਜੀਵਨ ਵਿਚ ਸੰਪੂਰਣਤਾ ਉਸ ਪਰਮਾਤਮਾ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ। ਜੇ ਪੂਰਾ ਗੁਰੂ ਕਿਸੇ ਤੇ ਕਿਰਪਾ ਕਰੇ ਤਾਂ ਉਸ ਦਾ ਤੋਲ ਕਦੇ ਨਹੀਂ ਘੱਟਦਾ:-

ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥
ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥
ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ ॥
ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ ॥
ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)

ਗੁਰੂ ਅੰਗਦ ਦੇਵ ਜੀ ਫੁਰਮਾਉਂਦ ਹਨ ਕਿ ਇਹ ਕੇਵਲ ਉਸ ਪਰਮਾਤਮਾ ਦੀ ਮਰਜ਼ੀ

ਹੈ ਕਿ ਉਹ ਕਿਸ ਨੂੰ ਸੰਪੂਰਣਤਾ ਬਖਸ਼ੇਗਾ। ਇਹ ਸਭ ਉਸ ਦੇ ਹੁਕਮ ਵਿਚ ਹੈ। ਉਹ ਕਿਸੇ ਨੂੰ ਆਪਣੇ ਹੁਕਮ ਨਾਲ ਸੰਸਾਰ ਸਾਗਰ ਵਿਚ ਫਸਾ ਦਿੰਦਾ ਹੈ ਤੇ ਕਿਸੇ ਨੂੰ ਕੱਢ ਲੈਂਦਾ ਹੈ, ਆਤਮਿਕ ਅਨੰਦ, ਸੰਪੂਰਣਤਾ ਕੇਵਲ ਗੁਰੂ ਦੀ ਮਿਹਰ ਰਾਹੀਂ ਹੀ ਸੰਭਵ ਹੈ:-

**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥**
**ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ ॥**
**ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ ॥**
**ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥**
**ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)

ਆਤਮਿਕ ਅਨੰਦ ਦੀ ਅਵਸਥਾ ਅਜਿਹੀ ਹੈ ਜਿੱਥੇ ਜੀਵ ਪਦਾਰਥਕ ਪ੍ਰਾਪਤੀਆਂ ਤੋਂ ਉੱਪਰ ਉਠ ਕੇ ਉਸ ਸੱਚੇ ਪ੍ਰਭੂ-ਪਰਮਾਤਮਾ ਨਾਲ ਮਿਲਾਪ ਦਾ ਅਨੰਦ ਮਾਣਦਾ ਹੈ। ਸੰਪੂਰਣਤਾ ਦੀ ਅਜਿਹੇ ਖੰਡ ਵਿੱਚ ਜੀਵ-ਆਤਮਾ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਤੋਂ ਮੁਕਤ ਹੋ ਜਾਂਦੀ ਹੈ ਤੇ ਪਰਮਾਤਮਾ ਨਾਲ ਅਭੇਦ ਹੋ ਜਾਂਦੀ ਹੈ। ਇਹ ਹੀ ਆਤਮਿਕ ਅਨੰਦ, ਸੰਪੂਰਣਤਾ ਦੀ ਨਿਸ਼ਾਨੀ ਹੈ, ਜਿੱਥੇ ਜੀਵ-ਆਤਮਾ ਇਸ ਤਰ੍ਹਾਂ ਖਿੜੀ ਹੋਈ ਹੁੰਦੀ ਹੈ ਜਿਵੇਂ ਬਸੰਤ ਰੁੱਤ ਦਾ ਆਗਮਨ ਹੋਣ ਤੇ ਬਨਸਪਤੀ, ਕੁਦਰਤ ਭਾਵ ਜਿਨ੍ਹਾਂ ਜੀਵ ਆਤਮਾਵਾਂ ਵਿਚ ਉਹ ਪ੍ਰਭੂ-ਪਤੀ ਵੱਸ ਜਾਂਦਾ ਹੈ ਉਹ ਸੰਪੂਰਣ ਅਨੰਦ ਦੀ ਅਵਸਥਾ ਵਿਚ ਜਿਉਂਦੇ ਹਨ:-

**ਨਾਨਕ ਤਿਨਾ ਬਸੰਤੁ ਹੈ ਜਿਨ੍ਹਿ ਘਰਿ ਵਸਿਆ ਕੰਤੁ ॥**
**ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੧)

ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਦੀ ਬਾਣੀ ਦਾ ਅਧਿਐਨ ਕਰਦਿਆਂ ਉਹਨਾਂ ਦੀ ਵਿਚਾਰਧਾਰਾ ਉੱਘੜ ਕੇ ਸਾਹਮਣੇ ਆਉਂਦੀ ਹੈ ਜੋ ਕਿ ਜੀਵ ਨੂੰ ਸਿਧਾਂਤਿਕ ਪੱਖ ਤੇ ਸਾਧਨਾ ਪੱਖ ਨੂੰ ਸਮਝਦਿਆਂ ਅਮਲ ਕਰ ਕੇ ਪਰਮਾਤਮਾ ਪ੍ਰਭੂ ਦੀ ਪ੍ਰਾਪਤੀ ਲਈ ਸੁਯੋਗ ਅਗਵਾਈ ਪ੍ਰਦਾਨ ਕਰਦੀ ਹੈ।

## ਹਵਾਲੇ ਤੇ ਟਿੱਪਣੀਆਂ

1 ਡਾ. ਸਮਸ਼ੇਰ ਸਿੰਘ, *"ਗੁਰੂ ਅੰਗਦ ਬਾਣੀ : ਦਾਰਸ਼ਨਿਕ ਅਧਿਐਨ"*, ਡਾ. ਕੁਲਵੰਤ ਕੌਰ (ਸੰਪਾ.) ਗੁਰੂ ਅੰਗਦ ਗੁਰੁ ਅੰਗੁ ਤੇ, ਵੈਲੱਵਿਸ਼ ਪਬਲਿਸ਼ਰਜ਼, ਪੀ. ਪੀ. 5, ਮੌਰੀਆ ਐੱਨਕਲੇਵ, ਦਿੱਲੀ, 2004, ਪੰਨਾ 114

2 ਗੁਰਮੇਲ ਸਿੰਘ (ਸੰਪਾ.) *ਗੁਰੂ ਅੰਗਦ ਦੇਵ ਸ੍ਰੋਤ-ਪੁਸਤਕ*, ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ, ਪਟਿਆਲਾ, 2006, ਪੰਨਾ 451-452

3 ਡਾ. ਰਤਨ ਸਿੰਘ ਜੱਗੀ, *ਸਾਹਿੱਤ ਕੋਸ਼*, ਪੰਜਾਬੀ ਯੂਨੀਵਰਿਸਟੀ, ਪਟਿਆਲਾ, 1989, ਪੰਨਾ 483-484

4 ਡਾ. ਤਾਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ*, ਪੰਨਾ 313

5 ਡਾ. ਸਮਸ਼ੇਰ ਸਿੰਘ, *"ਗੁਰੂ ਅੰਗਦ ਬਾਣੀ : ਦਾਰਸ਼ਨਿਕ ਅਧਿਐਨ"*, ਡਾ. ਕੁਲਵੰਤ ਕੌਰ (ਸੰਪਾ.) *ਗੁਰੂ ਅੰਗਦ ਗੁਰੂ ਅੰਗੁ ਤੇ*, ਵੈਲੱਵਿਸ਼ ਪਬਲਿਸਰਜ਼, ਪੀ. ਪੀ. 5, ਮੌਰੀਆ ਐੱਨਕਲੇਵ, ਦਿੱਲੀ, 2004, ਪੰਨਾ 112

6 ਉਹੀ, ਪੰਨਾ 111

7 ਡਾ. ਹੁਕਮ ਚੰਦ ਰਾਜਪਾਲ, *ਮਨੁੱਖੀ ਕਦਰਾਂ-ਕੀਮਤਾਂ ਤੇ ਗੁਰੂ ਅੰਗਦ ਦੇਵ* ਡਾ. ਕੁਲਵੰਤ ਕੌਰ (ਸੰਪਾ.) *ਗੁਰੂ ਅੰਗਦ ਗੁਰੂ ਅੰਗ ਤੇ*, ਵੈਲੱਵਿਸ਼ ਪਬਲਿਸਰਜ਼, ਪੀ. ਪੀ. 5, ਮੌਰੀਆ ਐੱਨਕਲੇਵ, ਦਿੱਲੀ, 2004, ਪੰਨਾ 163

# ਗੁਰੂ ਅੰਗਦ ਦੇਵ ਜੀ : ਸਿੱਖ ਧਰਮ ਨੂੰ ਯੋਗਦਾਨ

ਗੁਰੂ ਅੰਗਦ ਦੇਵ ਜੀ ਨੇ 1539 ਤੋਂ 1552 ਈ: ਤਕ ਗੁਰੂ ਨਾਨਕ ਦੇਵ ਜੀ ਦੁਆਰਾ ਸੌਂਪੀ ਗੁਰਗੱਦੀ ਦੀ ਸੇਵਾ ਨਿਭਾਈ। ਆਪ 'ਤੇ ਗੁਰੂ ਨਾਨਕ ਦੇਵ ਜੀ ਨੇ ਜੋ ਜ਼ੁੰਮੇਵਾਰੀ ਪਾਈ, ਆਪ ਨੇ ਉਸ ਨੂੰ ਬਾਖ਼ੂਬੀ ਨਿਭਾਇਆ। ਗੁਰੂ ਨਾਨਕ ਦੇਵ ਜੀ ਨੇ ਸਿੱਖ ਮਤ ਨੂੰ ਨਰੋਈ ਸੇਧ ਪ੍ਰਦਾਨ ਕੀਤੀ ਪਰ ਆਪਣੇ ਆਰੰਭਕ ਸਾਲਾਂ ਵਿਚ ਇਹਨਾਂ ਸਿਧਾਂਤਾਂ ਨੂੰ ਅਨੇਕਾਂ ਪੱਖਾਂ ਤੋਂ ਅਮਲੀ ਸਪਸ਼ਟਤਾ ਦੀ ਭਾਰੀ ਲੋੜ ਸੀ। ਗੁਰਗੱਦੀ ਦੀ ਜ਼ੁੰਮੇਵਾਰੀ ਦੌਰਾਨ ਗੁਰੂ ਅੰਗਦ ਦੇਵ ਜੀ ਦੇ ਜੀਵਨ ਵਿਚ ਕਈ ਘਟਨਾਵਾਂ ਵਾਪਰੀਆਂ ਜਿਨ੍ਹਾਂ ਦੀ ਜਾਣਕਾਰੀ ਸਿੱਖ ਇਤਿਹਾਸ ਵਿਚ ਮਿਲਦੀ ਹੈ, ਨਾਲ ਹੀ ਉਸ ਸਮੇਂ ਦੌਰਾਨ ਗੁਰੂ ਅੰਗਦ ਦੇਵ ਜੀ ਦੇ ਸਿੱਖੀ ਦੇ ਵਿਕਾਸ ਲਈ ਯੋਗਦਾਨ ਅਤੇ ਸਮਾਜ ਪ੍ਰਤੀ ਯੋਗਦਾਨ ਦਾ ਵੀ ਵਿਵਰਣ ਮਿਲਦਾ ਹੈ। ਆਪ ਨੇ ਸਿੱਖ ਧਰਮ ਨੂੰ ਧਾਰਮਿਕ, ਸਮਾਜਿਕ ਪੱਖ ਤੋਂ ਪ੍ਰਫੁੱਲਤ ਕਰਨ ਲਈ ਵਧੇਰੇ ਯੋਗਦਾਨ ਪਾਇਆ। ਗੁਰੂ ਨਾਨਕ ਦੇਵ ਜੀ ਜਾਣੀ-ਜਾਣ ਸਨ ਕਿ ਉਹਨਾਂ ਦੇ ਸ਼ੁਰੂ ਕੀਤੇ ਕੰਮ ਨੂੰ ਗੁਰੂ ਅੰਗਦ ਦੇਵ ਜੀ ਹੀ ਪੂਰਾ ਕਰ ਸਕਦੇ ਹਨ। ਇਸ ਲਈ ਆਪ ਨੇ ਗੁਰੂ ਅੰਗਦ ਦੇਵ ਜੀ ਨੂੰ ਆਪਣਾ ਉਤਰਾਧਿਕਾਰੀ ਥਾਪਿਆ:-

**ਅੰਗਹੁ ਅੰਗ ਉਪਾਇਓਨੁ ਗੰਗਹੁ ਜਾਣ ਤਰੰਗ ਉਠਾਇਆ ॥**
**ਗਹਿਰ ਗੰਭੀਰ ਗਹੀਰੁ ਗੁਣੁ ਗੁਰਮੁਖਿ ਗੁਰ ਗੋਬਿੰਦ ਸਦਾਇਆ ॥**
**ਦੁਖ-ਸੁਖ ਦਾਤਾ ਦੇਣਿਹਾਰ ਦੁਖ ਸੁਖ ਸਮਸਰਿ ਲੇਪ ਨ ਲਾਇਆ ॥**
**ਗੁਰ ਚੇਲਾ ਚੇਲਾ ਗੁਰੂ ਗੁਰੁ ਚੇਲੇ ਪਰਚਾ ਪਰਚਾਇਆ ॥**
**ਬਿਰਖਹੁ ਫਲੁ ਫਲ ਤੇ ਬਿਰਖ ਪਿਉ ਪੁਤਹੁ ਪੁਤ ਪਿਉ ਪਤੀਆਇਆ ॥**
**ਪਾਰਬ੍ਰਹਮ ਪੂਰਨੁ ਬ੍ਰਹਮ ਸੁਰਤਿ ਲਿਵ ਅਲਖ ਲਖਾਇਆ ॥**
**ਬਾਬਾਣੇ ਗੁਰ ਅੰਗਦੁ ਆਇਆ ॥**

(ਵਾਰ 24 ਪਉੜੀ 5ਵੀਂ)

ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਸੰਭਾਲਣ ਦਾ ਉਚੇਚਾ ਯਤਨ ਕੀਤਾ। ਆਪ ਨੇ ਸਿੱਖ ਧਰਮ ਦੇ ਨਾਲ-ਨਾਲ ਸਮਕਾਲੀ ਸਮਾਜ ਨੂੰ ਆਤਮਿਕ, ਸਰੀਰਕ ਤੌਰ ਤੇ ਉੱਚਾ ਚੁੱਕਣ ਲਈ ਵੀ ਵਿਸ਼ੇਸ਼ ਰੋਲ ਅਦਾ ਕੀਤਾ। ਗੁਰੂ ਅੰਗਦ ਦੇਵ ਜੀ ਦੁਆਰਾ ਸਿੱਖ ਧਰਮ ਅਤੇ ਸਮਾਜ ਨੂੰ ਦੇਣ ਹੇਠ ਲਿਖੇ ਅਨੁਸਾਰ ਹੈ:-

## ਗੁਰਬਾਣੀ-ਸੰਭਾਲ

ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਬਖਸ਼ਣ ਤੋਂ ਬਾਅਦ ਆਪਣੀ ਬਾਣੀ ਤੇ ਹੋਰ ਭਗਤਾਂ ਦੀ ਬਾਣੀ ਜੋ ਆਪ ਨੇ ਇੱਕਠੀ ਕੀਤੀ ਸੀ, ਸੌਂਪ ਦਿੱਤੀ। ਗੁਰੂ ਅੰਗਦ ਦੇਵ ਜੀ ਨੇ 63 ਸਲੋਕਾਂ ਦੀ ਰਚਨਾ ਕੀਤੀ। ਜਾਹਿਰ ਹੈ ਕਿ ਗੁਰੂ ਨਾਨਕ ਦੇਵ ਜੀ ਦੁਆਰਾ ਬਾਣੀ ਰਚਣ ਅਤੇ ਇਕੱਤਰੀਕਰਣ ਦੇ ਉਪਰਾਲੇ ਨੂੰ ਗੁਰੂ ਅੰਗਦ ਦੇਵ ਜੀ ਨੇ ਅੱਗੇ ਤੋਰਿਆ ਜੋ ਚਲਦੇ-ਚਲਦੇ ਅਖੀਰ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ ਦਾ ਆਧਾਰ ਬਣਿਆ। ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਬਾਬਾ ਸ੍ਰੀ ਚੰਦ ਵੱਲੋਂ ਉਦਾਸੀ ਮਤ ਦਾ ਪ੍ਰਚਾਰ ਕੀਤਾ ਜਾ ਰਿਹਾ ਸੀ। ਗੁਰਗੱਦੀ ਨਾ ਮਿਲਣ ਤੇ ਆਪ ਨੇ ਉਦਾਸੀ ਮੱਤ ਦੀ ਨੀਂਹ ਰੱਖੀ ਤੇ ਆਪ ਗ੍ਰਹਿਸਤ ਤਿਆਗਣ ਦਾ ਉਪਦੇਸ਼ ਦੇਂਦੇ। ਕਈ ਲੋਕ ਆਪ ਵੱਲ ਖਿੱਚੇ ਗਏ। ਅਜਿਹੇ ਪ੍ਰਚਾਰ ਤੋਂ ਸਿੱਖ ਧਰਮ ਦੀ ਰੱਖਿਆ ਕਰਨ ਲਈ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਬਾਣੀ ਦਾ ਪ੍ਰਚਾਰ ਕੀਤਾ ਤਾਂ ਕਿ ਸਿੱਖ ਧਰਮ ਨੂੰ ਧਰਮ ਦੇ ਦੋਖੀਆਂ ਤੋਂ ਮੁਕਤ ਰੱਖਿਆ ਜਾ ਸਕੇ। ਗੁਰੂ ਅੰਗਦ ਦੇਵ ਜੀ ਨੇ ਪ੍ਰਚਾਰ ਕਰਦੇ ਹੋਏ ਦ੍ਰਿੜਾਇਆ ਕਿ ਸ਼ਬਦ ਗੁਰੂ ਹੀ ਅਸਲੀ ਗੁਰੂ ਹੈ ਜੋ ਸੱਚੇ-ਸੁੱਚੇ ਗਿਆਨ ਦਾ ਸੋਮਾ ਹੈ ਕਿਉਂਕਿ ਸ਼ਬਦ ਦਾ ਸੱਚ ਉਸ ਤੋਂ ਬਹੁਤ ਉਪਰ ਹੈ ਜੋ ਇੜਾ, ਪਿੰਗਲਾ, ਸੁਖਮਨਾ ਦੀ ਸਾਧਨਾ ਤੋਂ ਪ੍ਰਾਪਤ ਹੁੰਦਾ ਹੈ:-

**ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥**
**ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੪੪)

ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇ ਸ਼ਬਦਾਂ ਦੀਆਂ ਪੋਥੀਆਂ ਬਣਾਈਆਂ ਤੇ ਨਵੇਂ ਖੋਲ੍ਹੇ ਕੇਂਦਰਾਂ ਵਿਚ ਭੇਜੀਆਂ। ਆਪ ਗੁਰਬਾਣੀ ਦੇ ਗੁਟਕੇ ਤਿਆਰ ਕਰ ਕੇ ਸੰਗਤਾਂ ਵਿਚ ਵੰਡਦੇ ਸਨ। ਗੁਰਦੁਆਰਿਆਂ ਨਾਲ ਸੰਬੰਧਿਤ ਪਾਠਸ਼ਾਲਾਵਾਂ ਖੋਲ੍ਹਣ ਦੀ ਪਰੰਪਰਾ ਨੂੰ ਅੱਗੇ ਤੋਰਿਆ ਤੇ ਇਨ੍ਹਾਂ ਪੋਥੀਆਂ ਦੀ ਬਾਣੀ ਪੜ੍ਹਨ ਨੂੰ ਪਾਠਕ੍ਰਮ ਦਾ ਅੰਗ ਬਣਾ ਦਿੱਤਾ।[1]

## ਗੁਰਮੁਖੀ ਲਿਪੀ ਦਾ ਵਿਕਾਸ

ਗੁਰੂ ਨਾਨਕ ਦੇਵ ਜੀ ਦੇ ਸਮੇਂ ਲਿਪੀ ਮੌਜੂਦ ਸੀ ਪਰ ਇਸ ਨੂੰ ਵਿਗਿਆਨਿਕ ਸੇਧ ਵਿਚ ਲਿੱਪੀਬੱਧ ਕਰਨ ਦਾ ਕਾਰਜ ਗੁਰੂ ਅੰਗਦ ਦੇਵ ਜੀ ਨੇ ਕੀਤਾ ਜੋ ਕਿ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਪੱਟੀ ਦੇ 35 ਵਰਣਾਂ ਉਪਰ ਅਧਾਰਿਤ ਸੀ। ਗੁਰੂ ਅੰਗਦ ਦੇਵ ਜੀ ਦਾ ਆਸ਼ਾ ਸੀ ਕਿ ਸਿੱਖ ਧਰਮ, ਸਭਿਆਚਾਰ ਤੇ ਵਿਕਾਸ ਲਈ ਅਜਿਹੀ ਭਾਸ਼ਾ ਨੂੰ ਅਪਣਾਇਆ ਜਾਵੇ ਜੋ ਸਹਿਜੇ ਹੀ ਆਮ ਲੋਕਾਈ ਦੀ ਸਮਝ ਵਿਚ ਆ ਸਕੇ। ਸੋ ਆਪ ਨੇ ਗੁਰੂ ਨਾਨਕ ਦੇਵ ਜੀ ਦੁਆਰਾ ਪੱਟੀ ਵਿਚ ਵਰਤੀ ਪੈਂਤੀ ਅੱਖਰੀ ਨੂੰ ਸੋਧ ਕੇ ਕ੍ਰਮ ਅਨੁਸਾਰ ਘੜ ਕੇ ਗੁਰਮੁਖੀ ਲਿਪੀ ਦਾ ਵਿਕਾਸ ਕੀਤਾ। ਇਹ ਮੰਨਿਆ ਜਾਂਦਾ ਹੈ ਕਿ ਇਸ ਲਿਪੀ ਜਾਂ ਵਰਣਮਾਲਾ ਦਾ ਗੁਰੂ ਅੰਗਦ ਸਾਹਿਬ ਨੇ ਆਵਿਸ਼ਕਾਰ ਕੀਤਾ ਸੀ ਪਰ ਇਸ ਤੱਥ ਤੋਂ ਕਿ ਗੁਰੂ-ਗੱਦੀ ਉਤੇ ਬੈਠਣ ਸਮੇਂ ਗੁਰੂ ਅੰਗਦ ਦੇਵ ਜੀ ਨੇ ਸੁਲਤਾਨਪੁਰ ਨਿਵਾਸੀ ਭਾਈ ਪੈੜਾ ਮੋਖਾ ਨੂੰ ਕਿਹਾ ਕਿ ਗੁਰੂ ਨਾਨਕ ਸਾਹਿਬ ਦੇ ਜਨਮ-ਪੱਤਰੇ ਦਾ ਦੇਵਨਾਗਰੀ ਵਿਚੋਂ

ਗੁਰਮੁਖੀ ਅੱਖਰਾਂ ਵਿਚ ਉਤਾਰਾ ਕਰੇ। ਇਹ ਅੱਖਰ ਗੁਰੂ ਅੰਗਦ ਸਾਹਿਬ ਤੋਂ ਪਹਿਲਾਂ ਹੀ ਮੌਜੂਦ ਸਨ। ਗੁਰੂ ਨਾਨਕ ਜੀ ਦੀ ਰਚਨਾ *ਆਸਾ ਪੱਟੀ* ਵਿਚ ਠੀਕ 35 ਅੱਖਰ ਸਨ ਜਿਸ ਵਿਚ 'ੜ' ਵੀ ਸ਼ਾਮਿਲ ਹੈ ਜੋ ਕੇਵਲ ਗੁਰਮੁਖੀ ਵਰਣਮਾਲਾ ਵਿਚ ਹੀ ਹੈ। ਉਸ ਵੇਲੇ ਪੰਜਾਬ ਵਿਚ ਤਿੰਨ ਕਿਸਮ ਦੀਆਂ ਲਿਪੀਆਂ ਪ੍ਰਚਲਿਤ ਸਨ, ਸ਼ਾਰਧਾ (ਕਸ਼ਮੀਰੀ ਵਿਚ), ਠਾਕਰੀ (ਪੂਰਬੀ ਪਹਾੜੀ ਇਲਾਕੇ ਵਿਚ), ਅਤੇ ਭਟ-ਅਕਸ਼ਰੀ (ਮੈਦਾਨੀ ਇਲਾਕੇ ਵਿਚ)। ਗੁਰੂ ਨਾਨਕ ਜੀ ਨੇ ਭੱਟ ਅਕਸ਼ਰੀ ਨੂੰ ਸੋਧੇ ਹੋਏ ਰੂਪ ਵਿਚ ਧਾਰਨ ਕੀਤੇ ਅਤੇ ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਦੇ ਨਾਉਂ ਨਾਲ ਇਸ ਲਿਪੀ ਨੂੰ ਸਿੱਖਾਂ ਵਿਚ ਪ੍ਰਚਲਿਤ ਕੀਤਾ। ਇਸ ਲਿਪੀ ਦਾ ਨਾਂ ਗੁਰਮੁਖੀ ਇਸ ਲਈ ਪਿਆ ਕਿ ਇਸ ਨੂੰ ਗੁਰੂ ਦੇ ਮੂੰਹੋਂ ਨਿਕਲੇ ਸ਼ਬਦਾਂ ਨੂੰ ਲਿਖਤੀ ਰੂਪ ਵਿਚ ਲਿਆਉਣ ਲਈ ਵਰਤਿਆ ਗਿਆ।[2] ਗੁਰਮੁਖੀ ਲਿਪੀ ਨੇ ਉਸ ਸਮੇਂ ਸਿੱਖ ਧਰਮ ਦੇ ਵਿਕਾਸ ਵਿਚ ਮਹੱਤਵਪੂਰਨ ਯੋਗਦਾਨ ਪਾਇਆ।

## ਗੁਰੂ ਨਾਨਕ ਦੇਵ ਜੀ ਦੀ ਜਨਮਸਾਖੀ ਲਿਖਵਾਉਣੀ

ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਜਨਮਸਾਖੀ ਲਿਖਵਾਈ। ਗੁਰੂ ਅੰਗਦ ਦੇਵ ਜੀ ਦੂਰਦ੍ਰਿਸ਼ਟੀ ਦੇ ਮਾਲਿਕ ਸਨ। ਆਪ ਜਾਣਦੇ ਸਨ ਕਿ ਗੁਰੂ ਨਾਲ ਸੰਬੰਧਿਤ ਜਨਮਸਾਖੀਆਂ, ਆਮ ਜਨਤਾ ਨੂੰ ਸੇਧ ਦੇਣ ਲਈ, ਸਿੱਖਿਆ ਪ੍ਰਦਾਨ ਕਰਨ ਲਈ ਨਰੋਈ ਤਾਕਤ ਸਿੱਧ ਹੋ ਸਕਦੀਆਂ ਸਨ। ਇਸ ਮੰਤਵ ਦੀ ਸਿਧੀ ਲਈ ਆਪ ਗੁਰੂ ਨਾਨਕ ਦੇਵ ਸੰਬੰਧੀ ਜੀਵਨ ਬਿਰਤਾਂਤ ਨੂੰ ਲਿਖੀ ਜਾਂਦੇ। ਖਡੂਰ ਸਾਹਿਬ ਵਿਚ ਉਪਦੇਸ਼ ਕਰਨ ਸਮੇਂ ਜੋ ਵਿਕਅਤੀ ਗੁਰੂ ਨਾਨਕ ਦੇਵ ਜੀ ਦੇ ਨਾਲ ਸੰਬੰਧਿਤ ਆਪ ਪਾਸ ਆਉਂਦੇ ਆਪ ਉਹਨਾਂ ਪਾਸੋਂ ਜਾਣਕਾਰੀ ਇਕੱਤਰ ਕਰ ਕੇ ਲਿਖੀ ਜਾਂਦੇ। ਗੁਰੂ ਜੀ ਨੇ ਭਾਈ ਪੈੜੇ ਮੋਖੇ ਨੂੰ ਬੁਲਾਇਆ। ਮੁਹੰਮਦ ਲਤੀਫ ਅਨੁਸਾਰ : ਗੁਰੂ ਅੰਗਦ ਦੇਵ ਜੀ ਕੋਲ ਗੁਰੂ ਨਾਨਕ ਦੀ ਜਨਮ ਪੱਤਰੀ ਸੀ, ਇਸ ਨੂੰ ਪੈੜੇ ਮੋਖੇ ਨੂੰ ਸ਼ਾਸਤਰੀ ਤੋਂ ਗੁਰਮੁਖੀ ਵਿਚ ਲਿਪੀਅੰਤਰ ਕੀਤਾ।[3] ਪੈੜਾ ਮੋਖਾ ਜੋ ਕਿ ਗੁਰੂ ਨਾਨਕ ਦੇਵ ਜੀ ਦਾ ਭਗਤ ਸੀ ਤੇ ਸੁਲਤਾਨਪੁਰ ਦਾ ਨਿਵਾਸੀ ਸੀ। ਉਹ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਕਾਫੀ ਜਾਣਕਾਰੀ ਰੱਖਦਾ ਸੀ। ਉਸ ਦੇ ਜਨਮ ਸਾਖੀ ਲਿਖਣ ਸਮੇਂ ਸਹਿਯੋਗ ਭਾਈ ਬਾਲਾ ਸੰਧੂ ਨੇ ਦਿੱਤਾ ਜੋ ਕਿ ਲੰਮਾਂ ਸਮਾਂ ਗੁਰੂ ਨਾਨਕ ਦੇਵ ਜੀ ਦੀ ਸੰਗਤ ਵਿਚ ਰਿਹਾ ਸੀ। ਇਹ ਜਨਮਸਾਖੀ ਬਾਲਾ ਜਨਮਸਾਖੀ/ਜਨਮਸਾਖੀ ਭਾਈ ਬਾਲਾ ਦੇ ਨਾਮ ਨਾਲ ਜਾਣੀ ਜਾਂਦੀ ਹੈ ਪਰ ਹੁਣ ਇਹ ਜਨਮਸਾਖੀ ਦਾ ਅਸਲ ਖਰੜਾ ਪ੍ਰਾਪਤ ਨਹੀਂ ਹੋ ਸਕਿਆ।[4] ਗੁਰੂ ਅੰਗਦ ਦੇਵ ਜੀ ਦਾ ਆਸ਼ਾ ਸੀ ਕਿ ਗੁਰਬਾਣੀ ਦੇ ਸਿਧਾਂਤਕ ਪੱਖ ਨੂੰ ਸਮਝਣ ਲਈ ਨਰੋਈ ਸੇਧ ਗੁਰੂਆਂ ਦੇ ਉੱਚੇ-ਸੁੱਚੇ ਆਤਮਿਕ ਜੀਵਨ ਤੋਂ ਹੀ ਪ੍ਰਾਪਤ ਹੋ ਸਕਦੀ ਹੈ। ਇਸ ਗੱਲ ਨੂੰ ਮੁੱਖ ਰੱਖ ਕੇ ਹੀ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਇਤਿਹਾਸ ਨੂੰ ਕਲਮਬੱਧ ਕਰਨ ਦਾ ਉਪਰਾਲਾ ਕੀਤਾ। ਜਨਮਸਾਖੀ ਸਾਹਿਤ ਦਾ ਬਹੁਤ ਹੀ ਰੌਚਕ ਰੂਪ ਸੀ ਕਿਉਂਕਿ ਇਸ ਵਿਚ ਸੱਚਾਈ, ਕਲਪਨਾ, ਰੋਮਾਂਸ, ਇਤਿਹਾਸ ਤੇ ਜੀਵਨੀ ਦਾ ਸੁਮੇਲ ਸੀ। ਇਸ ਨੇ ਸਕੂਲਾਂ ਵਿਚ ਕਥਾ-ਪ੍ਰਣਾਲੀ ਨੂੰ ਜਨਮ ਦਿੱਤਾ। ਗੁਰਦੁਆਰਿਆਂ ਨਾਲ ਸੰਬੰਧਿਤ ਆਰੰਭਕ ਸਕੂਲਾਂ ਵਿਚ ਜਨਮਸਾਖੀ ਪਾਠਕ੍ਰਮ ਦਾ ਆਧਾਰ ਬਣ ਗਈ।[5]

## ਗੁਰਮੁਖੀ ਦਾ ਪਹਿਲਾ ਕੈਦਾ ਤਿਆਰ ਕਰਨਾ

ਗੁਰੂ ਅੰਗਦ ਦੇਵ ਜੀ ਦਾ ਸਿੱਖਿਆ ਦੇ ਖੇਤਰ ਵਿਚ ਅਥਾਹ ਯੋਗਦਾਨ ਹੈ । ਆਪ ਚਾਹੁੰਦੇ ਸਨ ਕਿ ਬੱਚਿਆਂ ਨੂੰ ਪੰਜਾਬੀ ਭਾਸ਼ਾ ਤੇ ਗੁਰਮੁਖੀ ਲਿਪੀ ਦੀ ਸਿੱਖਿਆ ਦੇਣੀ ਜ਼ਰੂਰੀ ਹੈ । ਆਪ ਦਿਨ ਦੇ ਸਮੇਂ ਬੱਚਿਆਂ ਨੂੰ ਇੱਕਠਾ ਕਰ ਲੈਂਦੇ ਤੇ ਉਹਨਾਂ ਨੂੰ ਗੁਰਮੁਖੀ ਦੀ ਸਿੱਖਿਆ ਦਿੰਦੇ ਅਤੇ ਨਾਲ ਹੀ ਸਿਹਤ ਸੰਬੰਧੀ ਵੀ ਜਾਗਰੂਕ ਕਰਦੇ । ਗੁਰੂ ਅੰਗਦ ਦੇਵ ਜੀ ਨੇ ਆਪਣੇ ਇਸ ਆਸ਼ੇ ਨੂੰ ਪੂਰਾ ਕਰਨ ਲਈ ਪਹਿਲਾਂ ਪੰਜਾਬੀ ਕਾਇਦਾ/ਬਾਲ ਬੋਧ/ਬਾਲ ਉਪਦੇਸ਼ ਜਿਸ ਵਿਚ 35 ਅੱਖਰ ਸਨ, ਤਿਆਰ ਕੀਤਾ ।[6] ਆਪ ਚਾਹੁੰਦੇ ਸਨ ਕਿ ਗੁਰਮੁਖੀ ਅੱਖਰ ਸਰਲ, ਸਪਸ਼ਟ ਹੋਣ ਕਰ ਕੇ ਹਰ ਕੋਈ ਸਿਖੇ । ਇਸ ਉਦਮ ਸਦਕਾ ਬ੍ਰਾਹਮਣਾਂ ਦਾ ਹੰਕਾਰ ਟੁੱਟਾ ਤੇ ਲੋਕ ਸੰਸਕ੍ਰਿਤ ਦੀ ਥਾਂ ਪੰਜਾਬੀ ਭਾਸ਼ਾ, ਲਿਪੀ ਨੂੰ ਸਿੱਖਣ ਵੱਲ ਰੁਚਿਤ ਹੋਏ । ਡਾ. ਬਲਕਾਰ ਸਿੰਘ ਅਨੁਸਾਰ ਗੁਰੂ ਜੀ ਨੇ ਸਿੱਖ ਚਿੰਤਨ ਦੀ ਅਧਿਆਤਮਿਕਤਾ ਦੇ ਨਾਲ-ਨਾਲ ਅਕਾਦਮਿਕਤਾ ਸਥਾਪਿਤ ਕਰਨ ਦਾ ਯਤਨ ਕੀਤਾ ।[7] ਗੁਰੂ ਅੰਗਦ ਦੇਵ ਜੀ ਜਾਣਦੇ ਸਨ ਕਿ ਸਕੂਲਾਂ ਅਤੇ ਤਜਰਬੇਕਾਰ ਅਧਿਆਪਕਾਂ ਤੋਂ ਬਿਨਾਂ ਪੜ੍ਹਾਉਣਾ ਸੰਭਵ ਨਹੀਂ । ਇਸ ਉਦੇਸ਼ ਦੀ ਪੂਰਤੀ ਹਿੱਤ ਆਪ ਨੇ ਸਕੂਲ ਖੋਲ੍ਹੇ ਤੇ ਤਜਰਬੇਕਾਰ ਅਧਿਆਪਕ ਭਰਤੀ ਕੀਤੇ । ਭਾਈ ਬੁੱਢਾ ਜੀ ਨੇ ਵੀ ਪਹਿਲਾਂ ਆਪ ਗੁਰਮੁਖੀ ਸਿਖੀ ਤੇ ਫਿਰ ਖਡੂਰ ਸਾਹਿਬ ਵਿਖੇ ਗੁਰਮੁਖੀ ਦੀ ਸਿੱਖਿਆ ਦੇਣੀ ਸ਼ੁਰੂ ਕੀਤੀ ।[8] ਗੁਰੂ ਅੰਗਦ ਦੇਵ ਜੀ ਨੇ ਗੁਰਮੁਖੀ ਲਿਪੀ ਦਾ ਨਿਰਮਾਣ, ਬਾਣੀ ਸੰਭਾਲ, ਬਾਣੀ ਰਚਨਾ, ਜਨਮਸਾਖੀ ਰਚਨਾ, ਪੋਥੀਆਂ ਦੀ ਰਚਨਾ ਰਾਹੀਂ ਵਿਦਿਅਕ ਲਹਿਰ ਨੂੰ ਪ੍ਰਫੁਲਿਤ ਕਰਨ ਵਿਚ ਆਪਣਾ ਯੋਗਦਾਨ ਪਾਇਆ । ਗੁਰੂ ਜੀ ਦਾ ਨਿਸਚਾ ਸੀ ਕਿ ਬੱਚਿਆਂ ਦੀ ਮੁੱਢਲੀ ਸਿੱਖਿਆ ਉਹਨਾਂ ਦੀ ਮਾਤ-ਭਾਸ਼ਾ ਵਿਚ ਹੀ ਦਿੱਤੀ ਜਾਣੀ ਚਾਹੀਦੀ ਹੈ । ਆਪ ਜਾਣਦੇ ਸਨ ਕਿ ਮਾਤ-ਭਾਸ਼ਾ ਦੀ ਸਿੱਖਿਆ ਰਾਹੀਂ ਕਿਸੇ ਵੀ ਸਮਾਜ ਦੇ ਸਭਿਆਚਾਰਕ, ਧਾਰਮਿਕ ਵਿਰਸੇ ਨੂੰ ਜੀਵਤ ਰੱਖਿਆ ਜਾ ਸਕਦਾ ਹੈ । ਗੁਰੂ ਸਾਹਿਬ ਦੇ ਸਮੇਂ ਸੰਸਕ੍ਰਿਤ ਤੇ ਉਰਦੂ ਦਾ ਪ੍ਰਭਾਵ ਜ਼ਿਆਦਾ ਸੀ ਜਿਸ ਤੋਂ ਗੁਰੂ ਜੀ ਪੰਥ ਨੂੰ ਬਚਾਉਣਾ ਚਾਹੁੰਦੇ ਸਨ, ਕਿਉਂਕਿ ਨੀਵੀਆਂ ਜਾਤੀਆਂ ਲਈ ਇਹਨਾਂ ਭਾਸ਼ਾਵਾਂ ਨੂੰ ਪੜ੍ਹਨ ਤੇ ਪਾਬੰਦੀ ਸੀ । ਇਸ ਕਰਕੇ ਸਿੱਖਿਆ ਦੇ ਉਦੇਸ਼ ਨੂੰ ਅਮਲੀ ਤੌਰ ਤੇ ਪੂਰਾ ਕਰਨ ਹਿੱਤ ਆਪ ਨੇ ਪਹਿਲਾ ਕਾਇਦਾ ਤਿਆਰ ਕੀਤਾ ਤੇ ਬੱਚਿਆਂ ਵਿਚ ਵੰਡਿਆ, ਗੁਰੂ ਅੰਗਦ ਦੇਵ ਜੀ ਨੇ ਬਹੁਤ ਸਾਰੇ ਨੈਤਿਕ ਮਾਟੋ ਲਿਖੇ ਜੋ ਪੈਂਤੀ ਅੱਖਰੀ ਨਾਲ ਸੰਬੰਧਿਤ ਸਨ :

**ਦ : ਦਦੈ ਦੋਸੁ ਨ ਦੇਊ ਕਿਸੈ ॥**
**ਦੋਸ ਕਰੰਮਾ ਅਪਣਿਆਂ ॥**

**ਕਕਾ : ਕਕਾ ਕਰ ਕਰਤੇ ਦੀ ਪੂਜਾ ॥**

**ਪਪਾ : ਪਾਪ ਕਰੇ ਮਤ ਕੋਇ**
**ਹਰ ਕੋ ਭਜੇ ਸੋ ਹਰ ਕਾ ਹੋਇ ॥**

**ਨਨਾ : ਨਨਾ ਨਿਤ ਵਾਕੀ ਕਰ ਸੇਵਾ**
**ਜਲਦੀ ਤੇਰਾ ਪਾਰ ਹੋ ਖੇਵਾ ॥**

ਝਝਾ : ਝਝਾ ਝੂਠ ਮਤ ਬੋਲਨਾ ॥

ਸਸਾ : ਸਾਧ ਸੰਗ ਪਾਵੇ ਜਨ ਕੋਇ ॥

ਇਸ ਤਰ੍ਹਾਂ ਇਹ ਮਾਟੋ ਅੱਖਰੀ ਗਿਆਨ ਦੇ ਨਾਲ-ਨਾਲ ਅਧਿਆਤਮਕ ਗਿਆਨ ਵੀ ਪ੍ਰਦਾਨ ਕਰਦੇ ਸਨ ।

## ਲੰਗਰ ਪ੍ਰਥਾ ਨੂੰ ਹੋਰ ਮਜ਼ਬੂਤ ਕਰਨਾ

ਗੁਰੂ ਨਾਨਕ ਦੇਵ ਜੀ ਵੱਲੋਂ ਚਲਾਈ ਲਗਰ ਦੀ ਪ੍ਰਥਾ ਨੂੰ ਗੁਰੂ ਅੰਗਦ ਦੇਵ ਜੀ ਨੇ ਜਾਰੀ ਰੱਖਿਆ । ਇਸ ਪ੍ਰਥਾ ਨਾਲ ਜਿੱਥੇ ਇਕੱਠ ਵਿਚ ਬੈਠ ਕੇ ਲੰਗਰ ਛਕਣ ਨਾਲ ਜਿੱਥੇ ਜਾਤਪਾਤ ਦੇ ਵਿਤਕਰੇ ਨੂੰ ਠੱਲ੍ਹ ਪਈ, ਉੱਥੇ ਮਨੁੱਖੀ ਹਉਮੈਂ ਨੂੰ ਵੀ ਢਾਅ ਲੱਗੀ । ਜਿੱਥੇ ਗਰੂ ਅੰਗਦ ਦੇਵ ਜੀ ਇਕ ਪਾਸੇ ਸ਼ਬਦ-ਗੁਰੂ ਦਾ ਲੰਗਰ ਚਲਾ ਰਹੇ ਸਨ, ਉੱਥੇ ਦੂਜੇ ਪਾਸੇ ਮਾਤਾ ਖੀਵੀ ਪੂਰੀ ਤਨਦੇਹੀ ਨਾਲ ਲੰਗਰ ਦੀ ਸੇਵਾ ਨਿਭਾਅ ਰਹੇ ਸਨ । ਲੰਗਰ ਮਾਤਾ ਖੀਵੀ ਜੀ ਦੀ ਨਿਗਰਾਨੀ ਹੇਠ ਤਿਆਰ ਕੀਤਾ ਜਾਂਦਾ ਸੀ । ਆਪ ਰਾਹੀਂ ਤਿਆਰ ਕੀਤੀ ਖੀਰ ਜਿਸ ਵਿਚ ਦੁੱਧ ਦੇ ਨਾਲ ਘਿਉ ਵੀ ਮਿਲਾਇਆ ਹੁੰਦਾ ਸੀ, ਸੰਗਤ ਵਿਚ ਵਰਤਾਈ ਜਾਂਦੀ ਸੀ । ਲੰਗਰ ਬਣਾਉਣ ਤੋਂ ਲੈ ਕੇ ਲੰਗਰ ਵਰਤਾਉਣ ਦੀ ਸੇਵਾ ਖ਼ੁਦ ਮਾਤਾ ਖੀਵੀ ਜੀ ਕਰਦੇ ਸਨ । ਆਪ ਦੀ ਉਸਤਤ ਵਿਚ ਭਾਈ ਸੱਤਾ ਤੇ ਬਲਵੰਡ ਨੇ ਵਾਰ ਉਚਾਰੀ ਜੋ ਕਿ **ਸ੍ਰੀ ਗੁਰੂ ਗ੍ਰੰਥਿ ਸਾਹਿਬ** ਵਿਚ ਦਰਜ ਹੈ:-

**ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥**<br>
**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥**<br>
**ਗੁਰ ਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ ॥**<br>
**ਪਏਕਬੂਲੁ ਖਸੰਮ ਨਾਲ ਜਾਂ ਘਾਲ ਮਰਦੀ ਘਾਲੀ ॥**<br>
**ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੬੭)

**ਮਹਿਮਾ ਪ੍ਰਕਾਸ਼** ਦੇ ਕਰਤਾ ਸਰੂਪ ਦਾਸ ਭੱਲਾ ਅਨੁਸਾਰ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਖਡੂਰ ਸਾਹਿਬ ਵਿਚ ਚਲਾਏ ਲੰਗਰ ਦੀ ਇਕ ਵਿਸ਼ੇਸ਼ਤਾ ਇਹ ਸੀ ਕਿ ਇਸ ਵਿਚ ਸਾਰੇ ਰਸ ਪ੍ਰਾਪਤ ਸਨ । ਗੁਰੂ ਦਾ ਲੰਗਰ ਤਿਆਰ ਕਰ ਕੇ ਸੰਗਤਾਂ ਨੂੰ ਵਰਤਾਇਆ ਜਾਂਦਾ ਸੀ:-

**ਪੁੰਨ ਪ੍ਰਸਾਦਿ ਤਿਆਰ ਜਬ ਹੋਈ ॥ ਸਭ ਰਸ ਹੋਵੈ ਪਾਕ ਰਸੋਈ ॥**<br>
**ਸਤਿਗੁਰ ਲੰਗਰ ਦਿਆਲ ਜਬ ਆਵੈ ॥ ਸਭ ਸੰਗੀ ਸਖਾ ਸੰਗ ਲੈ ਜਾਵੈ ॥**<br>
**ਚਾਰ ਬਰਨ ਊਹਾ ਸਮਸਰੇ ॥ ਮਾਟੀ ਕੇ ਬਰਤਨ ਭੋਜਨ ਕਰੇ ॥**<br>
**ਬਿਧ ਨਿਖੇਧ ਜਾ ਕੇ ਮਨ ਹੋਈ ॥ ਐਸੋ ਤਹਾ ਨ ਜਾਵੈ ਕੋਈ ॥**[9]

ਲੰਗਰ ਦੀ ਮਰਯਾਦਾ ਕਾਰਨ ਸਿੱਖਾਂ ਵਿਚ ਆਪਣੀ ਕਮਾਈ ਦਾ ਦਸਵੰਧ ਕੱਢਣ ਦੀ ਪਿਰਤ ਪਈ । ਹਰੇਕ ਕਿਸਾਨ, ਹਰ ਆਦਮੀ ਆਪਣੀ ਕਮਾਈ ਦਾ ਕੁੱਝ ਹਿੱਸਾ ਲੰਗਰ ਵਿਚ ਜ਼ਰੂਰ

ਪਾਉਂਦਾ। ਵੰਡ ਕੇ ਛੱਕਣ, ਇਕੱਠੇ ਬਹਿ ਕੇ ਛਕਣ ਨੇ ਜਾਤਪਾਤ ਨੂੰ ਦੂਰ ਕੀਤਾ ਤੇ ਭਰਾਤਰੀ ਭਾਵ ਕਾਇਮ ਕੀਤਾ।

## ਮੱਲ ਅਖਾੜਿਆਂ ਦੀ ਸਥਾਪਨਾ

ਗੁਰੂ ਅੰਗਦ ਦੇਵ ਜੀ ਦਾ ਨਿਸ਼ਚਾ ਸੀ ਕਿ ਅਰੋਗ ਵਿਅਕਤੀ ਹੀ ਸਚਿਆਰ ਬਿਰਤੀ ਵਾਲਾ ਪੂਰਨ ਮਨੁੱਖ ਹੋ ਸਕਦਾ ਹੈ। ਆਪ ਅਨੁਸਾਰ ਸਰੀਰਕ ਤੌਰ ਤੇ ਸਵਸਥ ਅਤੇ ਸਾਫ ਵਿਅਕਤੀ ਹੀ ਪ੍ਰਭੂ ਦੀ ਸੇਵਾ, ਸਿਮਰਨ ਕਰ ਸਕਦਾ ਹੈ। ਇਸ ਮਿਸ਼ਨ ਦੀ ਪੂਰਤੀ ਲਈ ਆਪ ਨੇ ਖਡੂਰ ਸਾਹਿਬ ਵਿਚ ਇਕ ਅਖਾੜੇ ਦਾ ਨਿਰਮਾਣ ਕਰਵਾਇਆ ਜਿਸ ਦਾ ਨਾਮ ਮੱਲ ਅਖਾੜਾ ਰੱਖਿਆ ਗਿਆ। ਏਥੇ ਅੱਜ ਕਲ੍ਹ ਗੁਰਦੁਆਰਾ *ਮੱਲ ਅਖਾੜਾ ਸਾਹਿਬ* ਸ਼ੁਸ਼ੋਭਿਤ ਹੈ। ਗੁਰੂ ਸਾਹਿਬ ਉੱਥੇ ਬੱਚਿਆਂ, ਨੌਜਵਾਨਾਂ ਦੀਆਂ ਕੁਸ਼ਤੀਆਂ ਕਰਵਾਉਂਦੇ ਸਨ। ਸਰੀਰਕ ਕਸਰਤਾਂ ਦੇ ਨਾਲ ਹੋਰ ਖੇਡ ਮੁਕਾਬਲਿਆਂ ਦਾ ਵੀ ਆਯੋਜਨ ਕੀਤਾ ਜਾਂਦਾ ਅਤੇ ਜੇਤੂ ਬੱਚਿਆਂ ਦੀ ਹੌਂਸਲਾਅਫਜ਼ਾਈ ਕੀਤੀ ਜਾਂਦੀ। ਮੱਲ ਅਖਾੜਿਆਂ ਦੇ ਹੋਂਦ ਵਿਚ ਆਉਣ ਨਾਲ ਸਿੱਖ ਸੰਗਤ ਮਾਨਸਿਕ ਤੇ ਸਰੀਰਕ ਤੌਰ ਤੇ ਰਿਸ਼ਟ-ਪੁਸ਼ਟ ਹੋਈ। ਪ੍ਰਿੰ: ਸਤਬੀਰ ਸਿੰਘ ਅਨੁਸਾਰ ਆਪ ਤੀਜੇ ਪਹਿਰ ਪਹਿਲਵਾਨਾਂ ਦੀਆਂ ਕੁਸ਼ਤੀਆਂ ਕਰਵਾਉਂਦੇ। ਖਿਡਾਰੀਆਂ ਵਾਲੀ ਰੁਚੀ ਸੰਗਤਾਂ ਵਿਚ ਭਰਦੇ। ਹਾਰ-ਜਿੱਤ ਨੂੰ ਇਕੋ ਜਿਹਾ ਜਾਣਨ ਦਾ ਉਪਦੇਸ਼ ਦਿੰਦੇ।[10]

## ਨਾਮਾਂਕਰਨ ਦੀ ਰਸਮ

ਗੁਰੂ ਅੰਗਦ ਦੇਵ ਜੀ ਨੇ ਆਪਣੇ ਸਮੇਂ ਵਿਚ ਨਾਮਾਂਕਰਨ ਦੀ ਰਸਮ ਆਰੰਭ ਕੀਤੀ ਜਿਸ ਅਨੁਸਾਰ ਆਪ ਨੇ ਬਾਣੀ ਦਾ ਜਾਪ ਕਰਦਿਆਂ ਪਹਿਲੇ ਅੱਖਰ ਤੋਂ ਹੀ ਬੱਚੇ ਦਾ ਨਾਮ ਰੱਖਣ ਦੀ ਪਿਰਤ ਪਾਈ। ਇਕ ਵਾਰ ਇਕ ਸਿੱਖ ਜਿਸ ਦਾ ਨਾਮ ਸਾਹੀਆ ਸੀ, ਉਹ ਆਪਣੇ ਪੁੱਤਰ ਨੂੰ ਗੁਰੂ ਅੰਗਦ ਦੇਵ ਜੀ ਕੋਲ ਆਸ਼ੀਰਵਾਦ ਦਿਵਾਉਣ ਗਿਆ। ਗੁਰੂ ਅੰਗਦ ਦੇਵ ਜੀ ਨੇ ਜਪੁਜੀ ਸਾਹਿਬ ਦਾ ਪਾਠ ਕੀਤਾ ਅਤੇ ਪਵਿਤਰ ਜਲ ਉਸ ਦੀਆਂ ਅੱਖਾਂ ਅਤੇ ਸਿਰ ਤੇ ਛਿੜਕਿਆ। ਆਪ ਨੇ ਜਪੁਜੀ ਸਾਹਿਬ ਵਿਚੋਂ ਅੱਖਰ ਚੁਣ ਕੇ ਬੱਚੇ ਦਾ ਨਾਮ ਰੱਖਿਆ। ਏਥੋਂ ਹੀ ਸਿੱਖਾਂ ਦੇ ਵਿਚ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਪਾਵਨ ਹਜ਼ੂਰੀ ਵਿਚ ਨਾਮਾਂਕਰਨ ਦੀ ਪਿਰਤ ਪਈ। ਗੁਰੂ ਅੰਗਦ ਦੇਵ ਜੀ ਨੇ ਉਪਦੇਸ਼ ਦਿੱਤਾ ਕਿ ਸਿੱਖ ਹੁਣ ਸਾਰੀਆਂ ਰਸਮਾਂ ਅਤੇ ਨਾਮਾਂਕਰਨ ਸਿੱਖ ਧਰਮਸ਼ਾਲਾ ਵਿਚ ਬਾਣੀ ਦੇ ਪਾਠ ਕਰਦੇ ਹੋਏ ਕਰਨ।[11]

## ਨਸ਼ਾ ਵਿਰੋਧੀ ਮੁਹਿੰਮ

ਗੁਰੂ ਅੰਗਦ ਦੇਵ ਜੀ ਸੰਗਤਾਂ ਨੂੰ ਉਪਦੇਸ਼ ਦਿੰਦੇ ਸਨ ਕਿ ਸਾਦੀ ਰਹਿਣੀ-ਬਹਿਣੀ ਅਤੇ ਸਾਦਾ ਖਾਣਾ-ਪੀਣਾ ਹੀ ਸਿਹਤਮੰਦ ਜ਼ਿੰਦਰਗੀ ਦਾ ਸੁਨਹਿਰੀ ਅਸੂਲ ਹੈ। ਆਪ ਅਨੁਸਾਰ ਨਸ਼ਾ ਆਤਮਿਕ ਤੌਰ ਤੇ ਇਨਸਾਨ ਨੂੰ ਕਮਜ਼ੋਰ ਬਣਾਉਂਦਾ ਹੈ। ਆਪ ਦੇ ਉਪਦੇਸ਼ ਸਦਕਾ ਚੌਧਰੀ ਮਹਿਮਾ, ਚੌਧਰੀ ਤਖਤ ਮਲ ਗੁਰੂ ਘਰ ਦੇ ਨਾਲ ਜੁੜੇ। ਪਰੰਤੂ ਚੌਧਰੀਆਂ ਦਾ ਇਕ ਰਿਸ਼ਤੇਦਾਰ ਚੌਧਰੀ ਜਵਾਹਰ ਮੱਲ ਜੋ ਕਿ ਤਪੇ ਸ਼ਿਵ ਨਾਥ ਦੀ ਸੰਗਤ ਵਿਚ ਪੈ ਕੇ ਨਸ਼ਿਆਂ ਦਾ ਸੇਵਨ ਕਰ ਲੱਗ

ਪਿਆ ਉਹ ਸਰੀਰਕ ਤੌਰ ਤੇ ਰੋਗੀ ਹੋ ਗਿਆ। ਉਸ ਨੂੰ ਮਿਰਗੀ ਦੇ ਦੌਰੇ ਪੈਣੇ ਸ਼ੁਰੂ ਹੋ ਗਏ। ਅੰਤ ਹਾਰ ਕੇ ਉਹ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਆਇਆ। ਗੁਰੂ ਦੇ ਉਪਦੇਸ਼ ਸਦਕਾ ਉਸ ਨੇ ਨਸ਼ੇ ਛੱਡ ਦਿੱਤੇ। ਪਰੰਤੂ ਬੁਰੀ ਸੰਗਤ ਨਾ ਛੱਡਣ ਕਰ ਕੇ ਕੁੱਝ ਦੇਰ ਮਗਰੋਂ ਫਿਰ ਨਸ਼ੇ ਕਰਨ ਲੱਗ ਪਿਆ। ਸ਼ਰਾਬ ਪੀ ਕੇ ਨਸ਼ੇ ਵਿਚ ਧੁੱਤ ਇਕ ਦਿਨ ਘਰ ਦੀ ਛੱਤ ਤੋਂ ਥੱਲੇ ਜਾ ਡਿੱਗਿਆ ਤੇ ਮਰ ਗਿਆ। ਗੁਰੂ ਅੰਗਦ ਦੇਵ ਜੀ ਨੌਜਵਾਨਾਂ ਨੂੰ ਨਸ਼ਿਆਂ ਤੋਂ ਵਰਜਦੇ ਤੇ ਤੰਦਰੁਸਤ ਤੇ ਨਸ਼ਾ ਮੁਕਤ ਸਮਾਜ ਦੀ ਸਿਰਜਣਾ ਲਈ ਉਪਦੇਸ਼ ਦੇਂਦੇ। ਇਹੋ ਵਿਚਾਰ ਗੁਰੂ ਅਮਰਦਾਸ ਜੀ ਨੇ ਵੀ ਦ੍ਰਿੜ ਕੀਤਾ ਕਿ ਨਸ਼ਾ ਬੁੱਧੀ ਮਾਰ ਦਿੰਦਾ ਹੈ। ਜੇਕਰ ਨਸ਼ਾ ਕਰਨਾ ਹੀ ਹੈ ਤਾਂ ਉਸ ਪਰਮਾਤਮਾ ਦੇ ਨਾਮ-ਸਿਮਰਨ ਦਾ ਕਰਨਾ ਚਾਹੀਦਾ ਹੈ:-

**ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥**
**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥**
**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥**
**ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥**
**ਸਦਾ ਸਾਹਿਬ ਕ ਰੰਗਿ ਰਹੈ ਮਹਲੀ ਪਾਵੈ ਥਾਉ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੫੫੪)

## ਬਿਮਾਰਾਂ-ਰੋਗੀਆਂ ਦੀ ਸੇਵਾ

ਗੁਰੂ ਅੰਗਦ ਦੇਵ ਜੀ ਬਹੁਤ ਦਿਆਲੂ ਸਨ। ਆਪ ਕਿਸੇ ਦਾ ਦੁਖ-ਦਰਦ ਬਰਦਾਸ਼ਤ ਨਹੀਂ ਕਰ ਸਕਦੇ ਸਨ। ਆਪ ਅੰਮ੍ਰਿਤ ਵੇਲੇ ਉਠ ਜਾਂਦੇ, ਉਪਰੰਤ ਨਾਮ-ਸਿਮਰਨ ਕਰਦੇ। ਕੀਰਤਨ ਉਪਰੰਤ ਆਪ ਬਿਮਾਰਾਂ, ਰੋਗੀਆਂ ਨੂੰ ਦੇਖਦੇ। ਉਹਨਾਂ ਦਿਨਾਂ ਵਿਚ ਇਲਾਜ ਲਈ ਸਹੂਲਤਾਂ ਘੱਟ ਸਨ। ਆਪ ਰੋਗੀਆਂ ਦੀ ਸੇਵਾ ਕਰਦੇ ਸਨ। ਆਪ ਉਹਨਾਂ ਦੇ ਜ਼ਖ਼ਮਾਂ ਨੂੰ ਆਪਣੇ ਹੱਥੀਂ ਸਾਫ ਕਰਦੇ ਸਨ। ਆਪ ਦੀ ਛੋਹ ਨਾਲ ਲੋਕਾਂ ਦੀਆਂ ਬਿਮਾਰੀਆਂ ਠੀਕ ਹੋ ਜਾਂਦੀਆਂ ਸਨ। ਆਪ ਦੇ ਦਰਸ਼ਨਾਂ ਨਾਲ ਕਈਆਂ ਦੇ ਰੋਗ ਦੂਰ ਹੁੰਦੇ ਸਨ। ਕਹਿੰਦੇ ਹਨ ਕਿ ਆਪ ਦੇ ਨਾਮ, ਸਿਮਰਨ ਦੀ ਪ੍ਰਕਿਰਿਆ ਤੋਂ ਵਿਹਲੇ ਹੋਣ ਉਪਰੰਤ ਆਪ ਦੀ ਨਿਗ੍ਹਾ ਜਿਹਨਾਂ ਤੇ ਪੈਂਦੀ ਸੀ, ਉਹਨਾਂ ਦੇ ਸਾਰੇ ਦੁਖ ਦਲਿੱਦਰ ਦੂਰ ਹੋ ਜਾਂਦੇ ਸਨ। **ਮਹਿਮਾ ਪ੍ਰਕਾਸ਼** ਅਨੁਸਾਰ :

**ਜਬ ਹੋਇ ਉਜਿਆਰਾ ਪ੍ਰਾਤਹਕਾਲ।**
**ਅੰਮ੍ਰਿਤ ਦ੍ਰਿਸਟ ਤਬ ਦੇਖੈ ਦਿਆਲ।**
**ਰੋਗੀ ਦੁਖੀ ਸਭ ਦਰਸਨ ਕਰੇ।**
**ਪਰਤ ਦ੍ਰਿਸਟਿ ਕਿਲਬਿਖ ਦੁਖ ਹਰੇ।**[12]

## ਸੰਗਤ ਲਈ ਖੂਹ ਖੁਦਵਾਉਣਾ

ਗੁਰੂ ਅੰਗਦ ਦੇਵ ਜੀ ਦੇ ਸਮਿਆਂ ਵਿਚ ਪੀਣ ਦੇ ਪਾਣੀ ਦੇ ਯਥਾਯੋਗ ਸਾਧਨ ਨਹੀਂ ਸਨ। ਆਪ ਦੀ ਪੁੱਤਰੀ ਬੀਬੀ ਅਮਰੋ ਜੋ ਕਿ ਗੁਰੂ ਘਰ ਦੀ ਬਹੁਤ ਸੇਵਾ ਕਰਦੀ ਸੀ, ਨੇ ਆਪ ਨੂੰ ਸੰਗਤਾਂ ਦੇ ਹਿੱਤ ਲਈ ਪਾਣੀ ਦਾ ਪ੍ਰਬੰਧ ਕਰਨ ਲਈ ਬੇਨਤੀ ਕੀਤੀ। ਬੀਬੀ ਅਮਰੋ ਦੀ ਬੇਨਤੀ ਤੇ ਆਪ ਨੇ ਖਡੂਰ ਸਾਹਿਬ ਵਿਚ ਖੂਹ ਖੁਦਵਾਇਆ। ਇਸ ਖੂਹ ਨੂੰ *ਬੀਬੀ ਅਮਰੋ ਜੀ ਦਾ ਖੂਹ* ਕਰਕੇ ਜਾਣਿਆ ਜਾਂਦਾ ਹੈ। ਇਹ ਖੂਹ ਗੁਰਦੁਆਰਾ ਦਰਬਾਰ ਸਾਹਿਬ, ਖਡੂਰ ਸਾਹਿਬ ਵਿਚ ਸਥਿਤ ਹੈ।[13]

## ਹੱਥੀਂ ਕਿਰਤ ਕਰਨ ਦਾ ਉਪਦੇਸ਼

ਗੁਰੂ ਅੰਗਦ ਦੇਵ ਜੀ ਸਿੱਖ ਸੰਗਤ ਨੂੰ ਹੱਥੀਂ ਕਿਰਤ ਕਰਨ ਦਾ ਉਪਦੇਸ਼ ਦਿੰਦੇ ਸਨ। ਆਪ ਅਨੁਸਾਰ ਹੱਥੀਂ ਕਿਰਤ ਕਰਨ ਵਿਚ ਹੀ ਮਨੁੱਖ ਦੀ ਵਡਿਆਈ ਹੈ। ਆਪ ਸਿੱਖ-ਜਗਤ ਰਾਹੀਂ ਲਿਆਉਂਦੇ ਚੜ੍ਹਾਵੇ ਤੇ ਨਿਰਭਰ ਨਹੀਂ ਕਰਦੇ ਸਨ। ਆਪ ਆਪਣੀ ਰੋਜ਼ੀ ਰੋਟੀ ਲਈ ਵਾਣ ਵਟਦੇ ਸਨ। ਆਪ ਨੇ ਆਪਣੇ ਪੁੱਤਰ ਦਾਤੂ ਤੇ ਦਾਸੂ ਨੂੰ ਹੱਥੀਂ ਕਿਰਤ ਕਰਕੇ ਖਾਣ ਦਾ ਉਪਦੇਸ਼ ਦਿੱਤਾ। ਆਪ ਦੀ ਇਸ ਸਿੱਖਿਆ ਨਾਲ ਹੱਥੀਂ ਕਿਰਤ ਕਰਨ ਅਤੇ ਦਸਵੰਧ ਕੱਢਣ ਦੀ ਪਿਰਤ ਪਈ। ਸਿੱਖ ਧਰਮ ਵਿਚ ਹੱਥੀਂ ਕਿਰਤ ਕਰਨਾ, ਦਸਵੰਧ ਕੱਢਣਾ, ਕਿਸੇ ਦਾ ਹੱਕ ਨਾ ਮਾਰਨਾ ਸੁਨਹਿਰੀ ਅਸੂਲ ਹਨ। ਗੁਰੂ ਅੰਗਦ ਸਾਹਿਬ ਦੇ ਜੀਵਨ ਤੋਂ ਸਿੱਖ-ਸੰਗਤਾਂ ਹੱਥੀਂ ਕਿਰਤ ਕਰਨ ਦਾ ਗੁਰ ਸਿੱਖਦੀਆਂ ਸਨ :-

**ਵਾਣੁਵਟਿ ਕਰਨ ਗੁਜ਼ਾਰਨ।**
**ਬਿਨਾ ਕਿਰਤ ਧਾਨ ਬਿਗਾਨਾ ਨ ਖਾਣੁ ॥**[14]

## ਨਿਡਰਤਾ ਦਾ ਉਪਦੇਸ਼

ਗੁਰੂ ਅੰਗਦ ਦੇਵ ਜੀ ਸਿੱਖ-ਸੰਗਤ ਵਿਚ ਨਿਡਰਤਾ ਦਾ ਅੰਸ਼ ਭਰਨ ਲਈ ਯਤਨਸ਼ੀਲ ਸਨ। ਆਪ ਅਨੁਸਾਰ ਮਨੁੱਖ ਨੂੰ ਸਿਰਫ ਉਸ ਪਰਮਾਤਮਾ ਤੋਂ ਡਰਨਾ ਚਾਹੀਦਾ ਹੈ। ਉਸ ਦੇ ਅੱਗੇ ਝੁਕਣਾ ਚਾਹੀਦਾ ਹੈ ਪਰੰਤੂ ਰੱਬ ਦੇ ਬਣਾਏ ਮਨੁੱਖ ਤੋਂ ਨਹੀਂ ਡਰਨਾ ਚਾਹੀਦਾ, ਭਾਵ ਨਿਡਰ ਹੋ ਕੇ ਆਪਣਾ ਕਾਰ-ਵਿਹਾਰ ਕਰਨਾ ਚਾਹੀਦਾ ਹੈ। ਇਸ ਗੱਲ ਦੀ ਗਵਾਹੀ ਇਸ ਗੱਲ ਤੋਂ ਮਿਲਦੀ ਹੈ ਕਿ ਇਕ ਵਾਰ ਬਾਦਸ਼ਾਹ ਹਮਾਯੂੰ ਗੁਰੂ ਅੰਗਦ ਦੇਵ ਜੀ ਦੇ ਦਰਸ਼ਨਾ ਨੂੰ ਆਇਆ ਪਰੰਤੂ ਗੁਰੂ ਜੀ ਬੱਚਿਆਂ ਨੂੰ ਸਿੱਖਿਆ ਦੇਣ ਵਿਚ ਮਸਰੂਫ ਸਨ ਤੇ ਉਹਨਾਂ ਨੇ ਉਸ ਵੱਲ ਕੋਈ ਧਿਆਨ ਨਾ ਦਿੱਤਾ। ਗੁੱਸੇ ਵਿਚ ਹਮਾਯੂੰ ਨੇ ਆਪਣੀ ਤਲਵਾਰ ਧੂ ਲਈ। ਗੁਰੂ ਜੀ ਨੇ ਬੜੀ ਨਿਡਰਤਾ ਨਾਲ ਮੁਸਕਰਾਉਂਦੇ ਹੋਏ ਕਿਹਾ ਕਿ ਇਹ ਤਲਵਾਰ ਯੁੱਧ ਵਿਚ ਵਰਤਣ ਲਈ ਹੈ ਨਾ ਕਿ ਫਕੀਰਾਂ ਤੇ ਚੁੱਕਣ ਲਈ। ਇੰਨਾ ਸੁਣ ਕੇ ਹਮਾਯੂੰ ਸ਼ਰਮਸਾਰ ਹੋ ਗਿਆ ਤੇ ਉਸ ਨੇ ਗੁਰੂ ਜੀ ਤੋਂ ਮੁਆਫੀ ਮੰਗੀ। ਇਸ ਘਟਨਾ ਰਾਹੀਂ ਗੁਰੂ ਅੰਗਦ ਦੇਵ ਜੀ ਦੀ ਨਿਡਰ ਸ਼ਖਸ਼ੀਅਤ ਬਾਰੇ ਪਤਾ ਲੱਗਦਾ ਹੈ।

## ਗੋਇੰਦਵਾਲ ਦੀ ਸਥਾਪਨਾ

ਗੋਇੰਦਾ ਖੱਤਰੀ ਨਾਂ ਦਾ ਸਿੱਖ ਗੁਰੂ ਅੰਗਦ ਦੇਵ ਜੀ ਕੋਲ ਆਇਆ ਤੇ ਉਹ ਕਾਫੀ ਜ਼ਮੀਨ ਜਾਇਦਾਦ ਦਾ ਮਾਲਿਕ ਸੀ ਤੇ ਕੋਈ ਨਗਰ ਵਸਾਉਣਾ ਚਾਹੁੰਦਾ ਸੀ ਪਰੰਤੂ ਤਪਾ ਜੋਗੀ ਤੇ ਹੋਰ ਪਿੰਡ

ਵਾਸੀ ਉਸ ਦੀ ਜਗ੍ਹਾ ਨੂੰ ਭੂਤਾਂ-ਪ੍ਰੇਤਾਂ ਤੋਂ ਪ੍ਰਭਾਵਿਤ ਦੱਸਦੇ ਸਨ। ਇਸ ਪ੍ਰਕਾਰ ਉੱਥੇ ਨਗਰ ਵਸਾਉਣ ਵਿਚ ਰੁਕਾਵਟ ਆਉਂਦੀ ਸੀ। ਗੁਰੂ ਅੰਗਦ ਦੇਵ ਜੀ ਨੇ ਆਪਣੇ ਸੇਵਕ (ਗੁਰੂ) ਅਮਰਦਾਸ ਜੀ ਨੂੰ ਉੱਥੇ ਨਗਰ ਵਸਾਉਣ ਦਾ ਹੁਕਮ ਦਿੱਤਾ। ਗੁਰੂ ਅਮਰਦਾਸ ਤੇ ਸਿੱਖ ਸੰਗਤਾਂ ਦੀ ਸੇਵਾ ਸਦਕਾ 1546 ਈ. ਵਿਚ ਗੋਇੰਦਵਾਲ ਹੋਂਦ ਵਿਚ ਆਇਆ। ਗੋਇੰਦਵਾਲ ਦੀ ਸਥਾਪਨਾ ਤੋਂ ਬਾਅਦ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਗੋਇੰਦਵਾਲ ਵੱਸਣ ਦਾ ਹੁਕਮ ਦਿੱਤਾ ਤਾਂ ਜੋ ਗਇੰਦਵਾਲ ਸਿੱਖ ਧਰਮ ਦੇ ਕੇਂਦਰ ਦੇ ਰੂਪ ਵਿਚ ਸਥਾਪਿਤ ਕੀਤਾ ਜਾ ਸਕੇ ਅਤੇ ਸਿੱਖ ਧਰਮ ਨੂੰ ਗੁਰੂ ਘਰ ਦੇ ਦੋਖੀਆਂ ਤੋਂ ਬਚਾਇਆ ਜਾ ਸਕੇ।

ਇਸ ਅਧਿਐਨ ਉਪਰੰਤ ਅਸੀਂ ਕਹਿ ਸਕਦੇ ਹਾਂ ਕਿ ਗੁਰੂ ਅੰਗਦ ਦੇਵ ਜੀ ਨੇ ਗੁਰਗੱਦੀ ਦੀ ਸੇਵਾ ਨਿਭਾਉਂਦਿਆਂ ਆਪਣੀ ਜ਼ਿੰਮੇਵਾਰੀ ਪੂਰੀ ਨਿਭਾਈ ਤੇ ਸਿੱਖੀ ਤੇ ਗੁਰਬਾਣੀ ਦੇ ਵਿਕਾਸ, ਸਮਾਜ ਦੇ ਵਿਕਾਸ ਲਈ ਅਹਿਮ ਯੋਗਦਾਨ ਪਾਇਆ।

## ਹਵਾਲੇ ਤੇ ਟਿੱਪਣੀਆਂ

1 ਡਾ. ਅੰਮ੍ਰਿਤ ਕੌਰ ਰੈਣਾ, *ਸਿੱਖ ਗੁਰੂਆਂ ਦੀ ਵਿਦਿਅਕ ਦੇਣ,* ਉਡਾਨ ਪਬਲੀਕੇਸ਼ਨ, ਮਾਨਸਾ, 2002, ਪੰਨਾ 33–34

2 ਤੇਜਾ ਸਿੰਘ, ਗੰਡਾ ਸਿੰਘ, *ਸਿੱਖ ਇਤਿਹਾਸ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985, ਪੰਨਾ 21–22

3 Syad Muhmmad Latif, *History of the Punjab*, Eurasia, Pulbishing House Private Limited, New Delhi, 1964, Footnote P. 250

4 Raghbir Singh Bains and Roop Singh, *The Life Story Of Guru Angad Dev Ji*, Baba Sewa Singh Kar Seva Khadur Sahib, 2004, p. 55

5 ਡਾ. ਅੰਮ੍ਰਿਤ ਕੌਰ ਰੈਣਾ, ਸਿੱਖ ਗੁਰੂਆਂ ਦੀ ਵਿਦਿਅਕ ਦੇਣ, ਉਡਾਨ ਪਬਲੀਕੇਸ਼ਨ, ਮਾਨਸਾ, 2002, ਪੰਨਾ 33–35

6 Raghbir Singh Bains and Roop Singh, *The Life Story of Guru Angad Dev Ji,* Baba Seva Singh Kar Seva Khadur Sahib, 2004, p. 52

7 ਡਾ. ਬਲਕਾਰ ਸਿੰਘ (ਸੰਪਾ.) *ਬਾਣੀ ਗੁਰੂ ਅੰਗਦ ਦੇਵ ਜੀ* (ਨਾਨਕ ਪ੍ਰਕਾਸ਼ ਪ੍ਰਤਿਕਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1995, ਪੰਨਾ–10

8 Raghbir Singh Bains and Roop Singh, *The Life Story of Guru Angad Dev Ji,* Baba Seva Singh Kar Seva Khadur Sahib, 2004, p. 53

9 ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼* ਭਾਗ ਦੂਜਾ (ਖੰਡ-1), ਭਾਸ਼ਾ ਵਿਭਾਗ, ਪੰਜਾਬ 1999, ਪੰਨਾ 84–55

10 ਸਤਬੀਰ ਸਿੰਘ, *ਕੁਦਰਤੀ ਨੂਰ ਜੀਵਨੀ ਗੁਰੂ ਅੰਗਦ ਦੇਵ ਜੀ,* ਨਿਉ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ, 1981, ਪੰਨਾ 64

11 Raghbir Singh Bains and Roop Singh, The Life Story of Guru Angad Dev Ji, Baba Seva Singh KarSeva Khadur Sahib, 2004, p. 46

12 ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼* ਭਾਗ ਦੂਜਾ (ਖੰਡ–1), ਭਾਸ਼ਾ ਵਿਭਾਗ, ਪੰਜਾਬ 1999, ਪੰਨਾ 84

13 Raghbir Singh Bains and Roop Singh, *The Life Story of Guru Angad Dev Ji*, Baba Sewa Singh Kar Seva Khadur Sahib, 2004, p. 59

14 ਭਾਈ ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਡਾ. ਪਿਆਰਾ ਸਿੰਘ ਪਦਮ (ਸੰਪਾ.) ਸਿੰਘ ਬ੍ਰਦਰਜ਼, ਬਜਾਰ ਮਾਈ ਸੇਵਾਂ, ਅੰਮ੍ਰਿਤਸਰ, 1997, ਪੰਨਾ 50

# ਬਾਣੀ ਗੁਰੂ ਅੰਗਦ ਦੇਵ ਜੀ : ਸਾਹਿਤਿਕ ਪਰਿਪੇਖ

ਗੁਰੂ ਨਾਨਕ ਦੇਵ ਜੀ ਦੁਆਰਾ ਆਰੰਭ ਕੀਤੀ ਗੁਰਮਤਿ ਵਿਚਾਰਧਾਰਾ ਤੇ ਕਾਵਿਧਾਰਾ ਦੀ ਨਿਰੰਤਰਤਾ ਨੂੰ ਕਾਇਮ ਰੱਖਣ ਵਿੱਚ ਗੁਰੂ ਅੰਗਦ ਦੇਵ ਜੀ ਦਾ ਅਹਿਮ ਰੋਲ ਹੈ । ਆਪ ਨੇ ਗੁਰੂ ਨਾਨਕ ਦੇਵ ਜੀ ਦੇ ਪੰਥ ਨੂੰ ਅੱਗੇ ਚਲਾਉਣ ਵਿੱਚ, ਉਹਨਾਂ ਦੀ ਬਾਣੀ ਦੀ ਸੰਭਾਲ ਤੇ ਪ੍ਰਚਾਰ ਕਰਨ ਵਿੱਚ ਅਹਿਮ ਭੂਮਿਕਾ ਨਿਭਾਈ । ਆਪ ਨੇ 63 ਸਲੋਕਾਂ ਦੀ ਰਚਨਾ ਕੀਤੀ । ਇਹ ਸਲੋਕ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾਂ ਸਮੇਂ ਗੁਰੂ ਨਾਨਕ ਦੇਵ, ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ ਦੁਆਰਾ ਰਚਿਤ ਵਾਰਾਂ ਦੀਆਂ ਵਿਭਿੰਨ ਪਉੜੀਆਂ ਨਾਲ ਦਰਜ ਕਰ ਦਿੱਤੇ ਗਏ । ਗੁਰੂ ਅੰਗਦ ਦੇਵ ਜੀ ਦਾ ਮੂਲ ਉਦੇਸ਼ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ ਨੂੰ ਅਮਲੀ ਰੂਪ ਵਿਚ ਸਥਾਪਿਤ ਕਰਨਾ ਸੀ ਤਾਂ ਜੋ ਸਿੱਖ ਲਹਿਰ ਮਜ਼ਬੂਤ ਲੀਹਾਂ ਤੇ ਚੱਲ ਸਕੇ । ਆਪ ਦੀ ਰਚਨਾ ਦਾ ਉਦੇਸ਼ ਬਾਣੀ ਰਚਨਾ ਨਹੀਂ ਸਗੋਂ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਪ੍ਰਚਾਰਨਾ ਹੈ । ਆਪ ਅਨੁਸਾਰ ਜਿਨ੍ਹਾਂ ਦਾ ਗੁਰੂ ਨਾਨਕ ਦੇਵ ਹੈ ਅਤੇ ਜਿਨ੍ਹਾਂ ਨੂੰ ਉਸ ਦੀ ਸਿੱਖਿਆ, ਸਿਫਤ-ਸਲਾਹ ਹਾਸਿਲ ਹੈ, ਉਹਨਾਂ ਨੂੰ ਹੋਰ ਕਿਸੇ ਉਪਦੇਸ਼ ਦੀ ਲੋੜ ਨਹੀਂ :-

**ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥**
**ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ, ੧੫੦)

ਆਪ ਦੀ ਰਚਨਾ ਦਾ ਉਦੇਸ਼ ਗੁਰੂ ਨਾਨਕ ਦੇਵ ਰਚਿਤ ਬਾਣੀ ਵਿਚਲੇ ਸੰਦੇਸ਼ ਨੂੰ ਸੂਤ੍ਰਿਕ ਰੂਪ ਵਿਚ ਸਮਝਾਉਣਾ ਹੈ । ਆਪ ਚਾਹੁੰਦੇ ਸਨ ਕਿ ਗੁਰਬਾਣੀ ਗੁਰੂ ਨਾਨਕ ਦੇਵ ਜੀ ਦੇ ਨਾਮ ਨਾਲ ਹੀ ਜਾਣੀ ਜਾਣੇ । ਆਪ ਨੇ ਇਹ ਪਰੰਪਰਾ ਆਰੰਭ ਕੀਤੀ ਤੇ ਆਪਣੇ ਸਲੋਕਾਂ ਨਾਲ ਨਾਨਕ ਸ਼ਬਦ ਦੀ ਵਰਤੋਂ ਕੀਤੀ । ਆਪ ਦੀ ਬਾਣੀ ਤੇ ਕੇਵਲ ਨਾਨਕ ਨਾਮ ਦੀ ਮੁਹਰ ਛਾਪ ਹੀ ਨਹੀਂ ਸਗੋਂ ਵਿਚਾਰਧਾਰਕ ਪੱਖ ਤੋਂ ਵੀ ਗੁਰੂ ਨਾਨਕ ਦੇਵ ਜੀ ਦਾ ਪ੍ਰਭਾਵ ਸਪਸ਼ਟ ਹੈ, ਜਿਵੇਂ :-

ਗੁਰੂ ਨਾਨਕ : **ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)

ਗੁਰੂ ਅੰਗਦ : **ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥**

(ਸ੍ਰੀ ਗੁਰ ਗ੍ਰੰਥ ਸਾਹਿਬ, ਪੰਨਾ ੪੬੩)

ਗੁਰੂ ਨਾਨਕ : **ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਗੁਰੂ ਅੰਗਦ : **ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਗੁਰੂ ਨਾਨਕ : **ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੫)

ਗੁਰੂ ਅੰਗਦ : **ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੫)

ਗੁਰੂ ਨਾਨਕ : **ਕੀਤਾ ਕਿਆ ਸਾਲਾਹੀਐ ਕਰ ਦੇਖੈ ਸੋਈ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੯੨)

ਗੁਰੂ ਅੰਗਦ : **ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੮)

ਗੁਰੂ ਨਾਨਕ : **ਪਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੧)

ਗੁਰੂ ਅੰਗਦ : **ਪਹਿਲ ਬਸੰਤੈ ਆਗਮਨਿ ਤਿਸ ਕਾ ਕਰਹੁ ਬੀਚਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੧)

ਗੁਰੂ ਅੰਗਦ ਦੇਵ ਜੀ ਨੇ ਸਲੋਕ ਕਾਵਿ–ਰੂਪ ਨੂੰ ਆਪਣੀ ਕਾਵਿ–ਰਚਨਾ ਲਈ ਚੁਣਿਆ। ਸਲੋਕ ਕਾਵਿ–ਰੂਪ ਦਾ ਗੁਰਮਤਿ ਵਿਚਾਰਧਾਰਾ ਵਿਚ ਬਹੁਤ ਪ੍ਰਯੋਗ ਹੋਇਆ ਹੈ। ਭਾਈ ਕਾਹਨ ਸਿੰਘ ਨਾਭਾ ਅਨੁਸਾਰ ਸਲੋਕ ਦਾ ਸ਼ਾਬਦਿਕ ਅਰਥ ਪ੍ਰਸੰਸਾ, ਉਸਤਤੀ ਆਦਿ ਹੈ।[1] ਗੁਰੂ ਅੰਗਦ ਦੇਵ ਜੀ ਨੇ ਸਲੋਕ ਦੀ ਵਰਤੋਂ ਕਿਸੇ ਕਾਵਿ–ਬੰਧਨ ਜਾਂ ਛੰਦ–ਬੰਧਨ ਵਿਚ ਰਹਿ ਕੇ ਨਹੀਂ ਸਗੋਂ ਵਿਸ਼ੇ ਜਾਂ ਵਿਚਾਰ ਨੂੰ ਧਿਆਨ ਵਿਚ ਰੱਖ ਕੇ ਕੀਤੀ ਹੈ। ਡਾ. ਰਤਨ ਸਿੰਘ ਜੱਗੀ ਅਨੁਸਾਰ ਸਲੋਕਾਂ ਤੋਂ ਭਾਵ ਹੈ ਕਾਵਿ–ਤੁਕ ਜਾਂ ਕਾਵਿ–ਤੁਕਾਂ ਦਾ ਸਮੂਹ ਜਿਸ ਵਿਚ ਇਕ ਹੀ ਭਾਵ ਜਾਂ ਵਿਚਾਰ ਦੀ ਪ੍ਰਧਾਨਤਾ ਹੋਵੇ। ਸਲੋਕ ਵਿਚ ਕਿਸੇ ਇਕ ਵਿਸ਼ੇ ਨੂੰ ਲੈ ਕੇ ਬਾਣੀਕਾਰ ਆਪਣਾ ਮਤ ਪ੍ਰਗਟ ਕਰਨਾ ਸ਼ੁਰੂ ਕਰਦੇ ਹਨ ਅਤੇ ਜਦੋਂ ਤਕ ਉਸ ਮਤ ਜਾਂ ਵਿਚਾਰ ਦੀ ਪੂਰੀ ਤਰ੍ਹਾਂ ਅਭਿਵਿਅਕਤੀ ਨਹੀਂ ਹੋ ਜਾਂਦੀ, ਤਦ ਤਕ ਸਲੋਕ ਦੀ ਰਚਨਾ–ਪ੍ਰਕ੍ਰਿਆ ਚਲਦੀ ਰਹਿੰਦੀ ਹੈ। ਚਾਹੇ ਉਹ ਕਿਤਨੀਆਂ ਹੀ ਤੁਕਾਂ ਦਾ ਕਿਉਂ ਨਾ ਬਣ ਜਾਵੇ। ਇਸ ਲਈ ਇਕ ਤੋਂ ਲੈ ਕੇ 26 ਤੁਕਾਂ ਤਕ ਦੇ ਸਲੋਕ ਮਿਲਦੇ ਹਨ।[2] ਇਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਪੰਕਤੀਆਂ ਦੀ ਗਿਣਤੀ ਦੀ ਥਾਂ ਵਿਚਾਰ ਦੀ ਪੂਰਣਤਾ ਨੂੰ ਮਹੱਤਵ ਦਿੰਦੇ ਹਨ। ਆਪ ਦੇ ਸਲੋਕਾਂ ਦਾ ਆਕਾਰ, ਦੋ, ਚਾਰ ਜਾਂ ਵੱਧ ਸਤਰਾਂ ਵਾਲਾ ਹੈ। ਇਹਨਾਂ ਸਲੋਕਾਂ ਵਿਚ ਸਰਲ ਭਾਵ ਵਿਚ ਉਪਦੇਸ਼ ਦਿੱਤੇ ਹਨ। ਕਿਤੇ–ਕਿਤੇ ਦੋ ਸਤਰਾਂ ਦੇ ਸਲੋਕ ਵੀ ਹਨ, ਜਿਵੇਂ :

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)

ਇਸ ਤੋਂ ਵਧੇਰੇ ਪੰਕਤੀਆਂ ਵਾਲੇ ਸਲੋਕ ਵੀ ਹਨ, ਜਿਵੇਂ :-

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥**
**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥**
**ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥**
**ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥**
**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥**
**ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੬)

ਇਹ ਸਲੋਕ ਦਾ ਵਿਸਥਾਰਤ ਰੂਪ ਹੈ ਪਰ ਫਿਰ ਵੀ ਪਦੇ ਜਾਂ ਅਸਟਪਦੀ ਵਾਲਾ ਰੂਪ ਨਹੀਂ । ਇਹ ਵਿਸ਼ੇ ਦੇ ਬਹੁਪੱਖੀ ਪਾਸਾਰ ਵੱਜੋਂ ਹੋਂਦ ਵਿਚ ਆਏ ਸਲੋਕ ਹਨ । ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਡੂੰਘਾ ਅਧਿਐਨ ਕੀਤਾ ਤੇ ਅਧਿਆਤਮਿਕ ਗਿਆਨ ਪ੍ਰਾਪਤ ਕੀਤਾ । ਆਪ ਨੇ ਵੀ ਗੁਰੂ ਨਾਨਕ ਦੇਵ ਜੀ ਦੀਆਂ ਲੀਹਾਂ ਤੇ ਚੱਲਦੇ ਹੋਏ ਬਾਣੀ ਦੀ ਰਚਨਾ ਕੀਤੀ । ਆਪ ਦੀ ਰਚੀ ਬਾਣੀ ਭਾਵੇਂ ਆਕਾਰ ਵਿਚ ਜ਼ਿਆਦਾ ਨਹੀਂ ਹੈ ਪਰ ਫਿਰ ਵੀ ਗੁਰਬਾਣੀ ਪਰੰਪਰਾ ਨੂੰ ਅੱਗੇ ਤੋਰਨ ਵਿਚ ਆਪ ਦਾ ਅਥਾਹ ਯੋਗਦਾਨ ਹੈ । ਇਸੇ ਪਰੰਪਰਾ ਦੇ ਸਿੱਟੇ ਵੱਜੋਂ ਅੱਜ *ਸ੍ਰੀ ਗੁਰੂ ਗ੍ਰੰਥ ਸਾਹਿਬ* ਸ਼ਬਦ ਰੂਪ ਵਿਚ ਸ਼ੁਸ਼ੋਭਿਤ ਹਨ । *ਸ੍ਰੀ ਗੁਰੂ ਗ੍ਰੰਥ ਸਾਹਿਬ* ਅਦੁੱਤੀ ਧਾਰਮਿਕ, ਅਧਿਆਤਮਿਕ ਗਿਆਨ ਨਾਲ ਭਰਪੂਰ ਹੈ । ਭਾਵੇਂ ਇਸ ਧਾਰਮਿਕ ਗ੍ਰੰਥ ਵਿਚ ਕਈ ਕਾਵਿ-ਰੂਪ ਮਿਲਦੇ ਹਨ ਪਰ ਇਹ ਸਾਹਿਤਕ ਮਨੋਰਥ ਨੂੰ ਸਾਹਮਣੇ ਰੱਖ ਕੇ ਨਹੀਂ ਸਗੋਂ ਆਤਮਿਕ ਅਧਿਆਤਮਿਕ ਗਿਆਨ ਪ੍ਰਦਾਨ ਕਰਨ ਹਿੱਤ ਰਚਿਆ ਗਿਆ ਹੈ । ਗੁਰੂ ਅੰਗਦ ਦੇਵ ਜੀ ਨੇ ਇਸੇ ਆਸ਼ੇ ਅਧੀਨ ਬਾਣੀ ਰਚਨਾ ਕੀਤੀ ਹੈ, ਪਰ ਸਹਿਜ-ਸੁਭਾਅ ਹੀ ਇਹਨਾਂ ਵਿਚ ਕਾਵਿਕਤਾ ਦੀ ਰਵਾਨਗੀ ਆ ਜਾਂਦੀ ਹੈ । ਆਪ ਨੇ ਕਈ ਪ੍ਰਤੀਕਾਂ ਦੀ ਵਰਤੋਂ ਕਰਦੇ ਹੋਏ ਆਪਣੀ ਗੱਲ ਨੂੰ ਸਪਸ਼ਟ ਕਰਨ ਦਾ ਯਤਨ ਕੀਤਾ ਹੈ । ਰਹੱਸਵਾਦੀ ਕਾਵਿ ਵਿਚ ਕਈ ਵਾਰ ਗੂੜ ਗਿਆਨ ਜਾਂ ਗੁੱਝੀ ਅਨੁਭੂਤੀ ਨੂੰ ਪ੍ਰਗਟ ਕਰਨ ਲਈ ਪ੍ਰਤੀਕਾਂ ਦੀ ਵਰਤੋਂ ਕੀਤੀ ਜਾਂਦੀ ਹੈ । ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚ ਸ਼ਾਹ, ਪੂਰਾ, ਚਾਕਰੁ, ਖਸਮੁ, ਬਿਖ, ਅੰਮ੍ਰਿਤ, ਰਾਤ, ਰਤਨ, ਵਣਜਾਰਾ, ਚੰਦ, ਸੂਰਜ, ਅੰਧਾ, ਸੁਜਾਖਾ ਆਦਿ ਕਈ ਹੋਰ ਪ੍ਰਤੀਕ ਵੀ ਵਰਤੇ ਹਨ । ਆਪ ਨੇ ਇਹਨਾਂ ਪ੍ਰਤੀਕਾਂ ਦੀ ਵਰਤੋਂ ਬਹੁਤ ਖ਼ੂਬਸੂਰਤ ਢੰਗ ਨਾਲ ਕੀਤੀ ਹੈ, ਜਿਵੇਂ :

**ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)

ਇਸ ਵਿਚ 'ਸਾਹ' (ਸ਼ਾਹ) ਪ੍ਰਤੀਕ ਬ੍ਰਹਮਗਿਆਨੀ, ਪਰਮਾਤਮਾ ਨੂੰ ਪਾ ਲੈਣ ਵਾਲੇ ਪੂਰਨ

ਮਨੁੱਖ ਲਈ ਵਰਤਿਆ ਗਿਆ ਹੈ ਅਤੇ 'ਪੂਰਾ' ਪਰਮਾਤਮਾ ਲਈ ਵਰਤਿਆ ਗਿਆ ਹੈ। ਇਸੇ ਤਰ੍ਹਾਂ :

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)

ਇਸ ਸਲੋਕ ਵਿਚ ਚਾਕਰੁ 'ਨੌਕਰ' ਦਾ ਪ੍ਰਤੀਕ ਹੈ ਅਤੇ ਖਸਮ 'ਪਰਮਾਤਮਾ, ਮਾਲਕ' ਦਾ ਪ੍ਰਤੀਕ ਹੈ।

ਗੁਰੂ ਅੰਗਦ ਦੇਵ ਜੀ ਨੇ ਅਧਿਆਤਮਿਕ ਵਿਚਾਰਧਾਰਾ ਨੂੰ ਸਪਸ਼ਟ ਕਰਨ ਲਈ ਬਿੰਬਾਂ ਦੀ ਵਰਤੋਂ ਵੀ ਕੀਤੀ ਹੈ। ਪੱਛਮੀ ਵਿਦਵਾਨਾਂ ਨੇ ਕਵਿਤਾ ਵਿਚ ਬਿੰਬ-ਵਿਧਾਨ ਜਾਂ ਕਲਪਨਾ ਦਾ ਬਹੁਤ ਮਹੱਤਵ ਮੰਨਿਆ ਹੈ। ਦਾਰਸ਼ਨਿਕ ਗਿਆਨ ਤੇ ਰਹੱਸਵਾਦੀ ਅਨੁਭਵ ਨੂੰ ਕਵਿਤਾ ਵਿਚ ਪੇਸ਼ ਕਰਨ ਲਈ ਸਥੂਲ ਜਗਤ ਦੀਆਂ ਚੀਜ਼ਾਂ ਲੈ ਕੇ ਉਹਨਾਂ ਦੇ ਪ੍ਰਤੀਬਿੰਬ ਨੂੰ ਪੇਸ਼ ਕੀਤਾ ਜਾਂਦਾ ਹੈ। ਜਿੰਨਾਂ ਵੀ ਕਿਸੇ ਕਵੀ ਦਾ ਨਿੱਜੀ ਅਨੁਭਵ ਵਿਸ਼ਾਲ ਹੋਵੇਗਾ, ਉੱਨਾ ਹੀ ਉਸ ਦਾ ਬਿੰਬ-ਵਿਧਾਨ ਵਧੀਆ ਹੋਵੇਗਾ। ਗੁਰੂ ਅੰਗਦ ਦੇਵ ਸਲੋਕਾਂ ਵਿਚ ਸ਼ਬਦਾਂ ਦੀ ਸੁੰਦਰ ਜੜਤ ਰਾਹੀਂ ਇਕ ਅਜਿਹਾ ਬਿੰਬ ਉਸਾਰਦੇ ਹਨ ਕਿ ਦਾਰਸ਼ਨਿਕ ਵਿਚਾਰ ਉਘੜ ਕੇ ਅੱਖਾਂ ਸਾਹਵੇਂ ਸਾਕਾਰ ਹੋ ਜਾਂਦਾ ਹੈ, ਜਿਵੇਂ :-

**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥**
**ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ ॥**
**ਇਕਨ੍ਹਾ ਭਾਣੈ ਕਢਿ ਲਏ ਇਕਨ੍ਹਾ ਮਾਇਆ ਵਿਚਿ ਨਿਵਾਸੁ ॥**
**ਏਵ ਭਿ ਆਖਿ ਨਾ ਜਾਪਈ ਜਿ ਕਿਸੈ ਆਣੇ ਰਾਸਿ ॥**
**ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)

ਇਸ ਸਲੋਕ ਵਿਚ 'ਸਚੈ' ਭਾਵ 'ਮਾਲਕ' ਜੋ ਕਿ ਪਰਮਾਤਮਾ ਹੈ, ਨੂੰ ਸਾਰੀ ਸ੍ਰਿਸ਼ਟੀ, ਜਗਤ ਦਾ ਕਰਤਾ, ਧਰਤਾ ਹੈ ਦੇ ਬਿੰਬ ਵਿਚ ਵਰਤਿਆ ਗਿਆ ਹੈ। ਪਰਮਾਤਮਾ ਸਾਰੇ ਸੰਸਾਰ ਦੇ ਕਣ-ਕਣ ਵਿਚ ਵਸਿਆ ਹੋਇਆ ਹੈ। ਸਭ-ਕੁੱਝ ਉਸ ਦੇ ਹੁਕਮ ਵਿਚ ਹੀ ਹੋ ਰਿਹਾ ਹੈ। ਇਸ ਬਿੰਬ ਰਾਹੀਂ ਸਾਰੀ ਸ੍ਰਿਸ਼ਟੀ ਦੇ ਕਾਰ-ਵਿਹਾਰ ਦਾ ਚਿੱਤਰ ਉੱਘੜ ਕੇ ਸਾਹਮਣੇ ਆ ਜਾਂਦਾ ਹੈ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਅਧਿਆਤਮਿਕ ਗਿਆਨ ਨੂੰ ਸਰਲ ਘਰੋਗੀ ਬਿੰਬਾਂ ਰਾਹੀਂ ਪ੍ਰਸਤੁਤ ਕਰਨ ਦਾ ਯਤਨ ਕੀਤਾ ਗਿਆ ਹੈ। ਗੁਰੂ ਅੰਗਦ ਦੇਵ ਜੀ ਵੀ ਸਾਧਾਰਣ, ਸਰਲ, ਘਰੋਗੀ ਬਿੰਬਾਂ ਦੀ ਵਰਤੋਂ ਕਰਦੇ ਹੋਏ ਅਧਿਆਤਮਕ ਵਿਚਾਰਧਾਰਾ ਦੀ ਪ੍ਰਸਤੁਤੀ ਕਰਦੇ ਹਨ :-

**ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥**
**ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥**

**ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥**
**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥**
**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)

ਇਸ ਸਲੋਕ ਵਿਚ ਸੰਪੂਰਨ ਜਗਤ ਦਾ ਬਿੰਬ ਉੱਘੜ ਕੇ ਸਾਹਮਣੇ ਆਉਂਦਾ ਹੈ ਜਿਸ ਵਿਚ ਪਵਨ ਗੁਰੂ, ਪਾਣੀ ਪਿਤਾ ਤੇ ਮਾਤਾ ਧਰਤੀ ਹੈ ਅਤੇ ਸਾਰਾ ਜਗਤ ਇਕ ਪਰਿਵਾਰ ਵਾਂਗ ਹੈ। ਗੁਰੂ ਅੰਗਦ ਦੇਵ ਜੀ ਦੇ ਸਲੋਕਾਂ ਵਿਚ ਸਹਿਜ-ਸੁਭਾ ਕੁੱਝ ਅਲੰਕਾਰਾਂ ਦੀ ਵਰਤੋਂ ਹੋਈ ਮਿਲਦੀ ਹੈ। ਅਲੰਕਾਰ ਕਵਿਤਾ ਦਾ ਗਹਿਣਾ ਹਨ ਜਿਨ੍ਹਾਂ ਦੀ ਵਰਤੋਂ ਰਾਹੀਂ ਕਾਵਿ ਦੀ ਖ਼ੂਬਸੂਰਤੀ ਹੋਰ ਵੀ ਵਧ ਜਾਂਦੀ ਹੈ। ਗੁਰੂ ਅੰਗਦ ਦੇਵ ਜੀ ਦੇ ਸਲੋਕਾਂ ਵਿਚ ਸ਼ਬਦ ਅਨੁਪ੍ਰਾਸ ਅਲੰਕਾਰ, ਦ੍ਰਿਸ਼ਟਾਂਤ ਅਲੰਕਾਰ ਤੇ ਉਪਮਾ ਅਲੰਕਾਰ ਆਦਿ ਦੀ ਵਰਤੋਂ ਕੀਤੀ ਗਈ ਹੈ। ਹੇਠ ਲਿਖੇ ਸਲੋਕ ਵਿਚ ਸ਼ਬਦਾਂ ਦੀ ਵਰਤੋਂ ਰਾਹੀਂ ਸ਼ਬਦ ਅਨੁਪ੍ਰਾਸ ਅਲੰਕਾਰ ਵਰਤਿਆ ਗਿਆ ਹੈ, ਜਿਸ ਵਿਚ ਸ਼ਬਦਾਂ ਦੀ ਸਮਾਨਤਾ, ਸੰਗੀਤਕਤਾ ਕਰ ਕੇ ਲੈਅ ਵੀ ਉਤਪੰਨ ਹੁੰਦੀ ਹੈ :-

**ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥**
**ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੩)

ਇਸੇ ਤਰ੍ਹਾਂ ਨਿਮਨਲਿਖਤ ਸਲੋਕ ਵਿਚ ਦੋਸਤੀ ਦੀ ਨਿਰਾਥਕਤਾ ਨੂੰ ਦਰਸਾਉਣ ਲਈ ਪਾਣੀ ਅੰਦਰ ਲੀਕ ਦਾ ਦ੍ਰਿਸ਼ਟਾਂਤ ਦਿੱਤਾ ਹੈ ਕਿ ਜਿਸ ਤਰ੍ਹਾਂ ਨਿਆਣੇ ਨਾਲ ਦੋਸਤੀ ਕਿਸੇ ਤਰ੍ਹਾਂ ਵੀ ਰਾਸ ਨਹੀਂ ਆ ਸਕਦੀ ਕਿਉਂਕਿ ਅਗਿਆਨੀ ਨਾਲ ਮਿੱਤਰਤਾ ਕਿਸੇ ਤਰ੍ਹਾਂ ਵੀ ਠੀਕ ਨਹੀਂ ਬੈਠਦੀ :-

**ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥**
**ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਇਸ ਤੋਂ ਇਲਾਵਾ ਗੁਰੂ ਅੰਗਦ ਦੇਵ ਜੀ ਨੇ ਪਰਮਾਤਮਾ ਨਾਲ ਇਕਮਿਕ ਹੋਏ ਜੀਵਾਂ ਦੀ ਉਪਮਾ ਬਸੰਤ ਨਾਲ ਕੀਤੀ ਹੈ, ਭਾਵ ਉਹਨਾਂ ਦੇ ਹਿਰਦਿਆਂ ਵਿਚ ਸਦਾ ਖੇੜਾ, ਖੁਸ਼ੀ, ਖੁਸ਼ਬੂ ਹੈ। ਪਰੰਤੂ ਜਿਨ੍ਹਾਂ ਦੇ ਪਤੀ ਪਰਦੇਸ ਭਾਵ ਜੀਵ ਪਰਮਾਤਮਾ ਤੋਂ ਦੂਰ ਹਨ ਉਹ ਦਿਨ ਰਾਤ ਜਲਦੇ ਹਨ :-

**ਨਾਨਕ ਤਿਨਾ ਬਸੰਤੁ ਹੈ ਜਿਨ੍ਹ ਘਰਿ ਵਸਿਆ ਕੰਤੁ ॥**
**ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੧)

ਗੁਰੂ ਅੰਗਦ ਦੇਵ ਜੀ ਦੀ ਖਾਸੀਅਤ ਹੈ ਕਿ ਉਹ ਅਕਸਰ ਦੋ ਵਿਰੋਧੀ ਸਥਿਤੀਆਂ ਨੂੰ

ਸਿਰਜ ਕੇ ਵਿਚਾਰ ਸਪਸ਼ਟ ਕਰਦੇ ਹਨ। ਆਪ ਅਨੁਸਾਰ ਗਿਆਨ-ਇੰਦਰੀਆਂ ਨੂੰ ਅੰਤਰਮੁਖੀ ਕਰਨ ਦੀ ਜ਼ਰੂਰਤ ਹੈ ਨਾ ਕਿ ਬਾਹਰਮੁਖੀ ਅੰਤਰਮੁਖ ਹੋ ਕੇ ਹੀ ਜੀਵਆਤਮਾ ਪਰਮਾਤਮਾ ਨਾਲ ਅਭੇਦ ਹੋ ਸਕਦੀ ਹੈ :-

**ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥**
**ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥**
**ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥**
**ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯)

ਇਸੇ ਤਰ੍ਹਾਂ ਕਈ ਹੋਰ ਸਲੋਕ ਵੀ ਇਸ ਦੀ ਉਦਾਹਰਣ ਹਨ :-

**– ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੬)

**– ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)

ਗੁਰੂ ਅੰਗਦ ਦੇਵ ਜੀ ਰਚਿਤ ਸਲੋਕਾਂ ਵਿਚ ਕਿਤੇ-ਕਿਤੇ ਕੁਦਰਤੀ ਸ਼ਕਤੀਆਂ ਦਾ ਮਾਨਵੀਕਰਣ ਹੋਇਆ ਵੀ ਮਿਲਦਾ ਹੈ ਜਿਵੇਂ ਨਿਮਨਲਿਖਤ ਸਲੋਕ ਵਿਚ ਸ੍ਰਿਸ਼ਟੀ ਦੇ ਤੱਤਾਂ ਦਾ ਮਾਨਵੀਕਰਣ ਇੰਝ ਹੋਇਆ ਲੱਗਦਾ ਹੈ ਕਿ ਜਿਵੇਂ ਉਹ ਮਨੁੱਖੀ ਜੀਵਨ ਜਾਚ ਵਿਚ ਸ਼ਰੀਕ ਹੋ ਰਹੀਆਂ ਹੋਣ :-

**ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥**
**ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)

ਗੁਰੂ ਅੰਗਦ ਦੇਵ ਜੀ ਦੀ ਰਚਨਾ ਸਰਲ, ਸਹਿਜ ਅਤੇ ਸਪਸ਼ਟ ਹੈ। ਸੰਜਮਤਾ ਆਪ ਦੀ ਰਚਨਾ ਦਾ ਪ੍ਰਮੁੱਖ ਗੁਣ ਹੈ। 63 ਸਲੋਕਾਂ ਵਿਚ ਆਪ ਵੱਡਮੁੱਲੀ ਵਿਚਾਰਧਾਰਾ ਦਾ ਪ੍ਰਤੀਪਾਦਨ ਕਰਦੇ ਹਨ ਜੋ ਕਿ ਗਾਗਰ ਵਿਚ ਸਾਗਰ ਦੇ ਸਮਾਨ ਹੈ। ਆਪ ਦੇ ਸਲੋਕਾਂ ਵਿਚ ਅਜਿਹੀਆਂ ਅਟੱਲ ਸੱਚਾਈਆਂ ਹਨ ਜੋ ਅਖਾਣ ਬਣਨ ਦੀ ਸਮਰੱਥਾ ਰੱਖਦੀਆਂ ਹਨ :

**– ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥**

ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੮)

**– ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੬)

**– ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

**– ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)

**– ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)

**– ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੭੯)

**– ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

**– ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

**– ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

**– ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)

ਗੁਰੂ ਅੰਗਦ ਦੇਵ ਰਚਿਤ ਸਲੋਕਾਂ ਦੀ ਭਾਸ਼ਾ ਸਰਲ ਪੰਜਾਬੀ ਹੈ, ਜਿਵੇਂ ਅਖੀ, ਪੈਰਾ, ਟੁੰਡਾ, ਬੇਪਰਵਾਹ, ਨਦਰਿ, ਪਾਪ, ਪੁੰਨ, ਪਿਤਾ, ਮਾਤਾ, ਖਸਮ, ਗੁਰਮੁਖ, ਮਨਮੁਖ, ਕਥਾ–ਕਹਾਣੀ, ਜਾਤ ਭਰਮ, ਗਿਆਨ, ਧਿਆਨ, ਕਰਮ, ਹੁਕਮ, ਹਉਮੈ, ਲੇਖੇ, ਅੰਮ੍ਰਿਤ, ਬਿਖੁ, ਨਰਕ, ਸੁਰਗ ਆਦਿ। ਕਈ ਜਗ੍ਹਾ ਠੇਠ ਪੰਜਾਬੀ ਦੇ ਸ਼ਬਦ ਚਾਕਰ, ਚੀਰੀ, ਦਾਰੂ, ਕੰਤ, ਨੇਹੁ, ਮਾਣਕ, ਇਲਤਿ, ਸੁਜਾਖਾ, ਭੰਡਾਰੀ, ਅੰਧਾ, ਇਆਣਾ, ਆਦਿ ਵੀ ਵਰਤੇ ਹਨ। ਸੋ ਇਹ ਕੁੱਝ ਤੱਤ ਹਨ ਜੋ ਸਹਿਜ–ਸੁਭਾਅ ਹੀ ਗੁਰੂ ਅੰਗਦ ਦੇਵ ਰਚਿਤ ਬਾਣੀ ਵਿਚ ਆ ਗਏ ਹਨ ਤੇ ਕਲਾ–ਸ੍ਰੇਸ਼ਠਤਾ ਦਾ ਉੱਤਮ ਨਮੂਨਾ ਹਨ।

## ਹਵਾਲੇ ਤੇ ਟਿੱਪਣੀਆਂ

1 ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, 1930, ਪੰਨਾ 172

2 ਡਾ. ਰਤਨ ਸਿੰਘ ਜੱਗੀ, *ਗੁਰੂ ਗ੍ਰੰਥ ਵਿਸ਼ਵਕੋਸ਼* (ਭਾਗ ਪਹਿਲਾ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002, ਪੰਨਾ 164

# ਬਾਣੀ ਗੁਰੂ ਅੰਗਦ ਦੇਵ ਜੀ : ਸਮਕਾਲੀਨ ਪ੍ਰਸੰਗਿਕਤਾ

ਗੁਰੂ ਅੰਗਦ ਦੇਵ ਜੀ ਨੇ ਭਾਵੇਂ ਅਕਾਰ ਵਿੱਚ ਘੱਟ ਬਾਣੀ ਰਚੀ ਪਰ ਆਪਦੀ ਬਾਣੀ ਗਾਗਰ ਵਿੱਚ ਸਾਗਰ ਸਮਾਨ ਹੈ। ਆਪ ਨੇ 63 ਸਲੋਕਾਂ ਵਿੱਚ ਹੀ ਸਮੁੱਚੀ ਦਾਰਸ਼ਨਿਕਤਾ, ਜੀਵਨ ਦੇ ਵੱਖ-ਵੱਖ ਪਹਿਲੂਆਂ, ਕਦਰਾਂ-ਕੀਮਤਾਂ ਨੂੰ ਸਮੋਇਆ ਹੈ। ਆਪ ਦੀ ਬਾਣੀ ਦੀ ਸਾਰਥਕਤਾ ਅੱਜ ਵੀ ਉਸੇ ਤਰ੍ਹਾਂ ਕਾਇਮ ਹੈ। ਅੱਜ ਵੀ ਅਸੀਂ ਗੁਰੂ ਅੰਗਦ ਦੇਵ ਜੀ ਦੀ ਬਾਣੀ ਨੂੰ ਪੜ੍ਹਕੇ ਸੱਚੀਆਂ ਤੇ ਨੈਤਿਕ ਕਦਰਾਂ-ਕੀਮਤਾਂ ਦੇ ਧਾਰਣੀ ਬਣ ਸਕਦੇ ਹਾਂ। ਇਹਨਾਂ ਸਲੋਕਾਂ ਵਿਚਲੀ ਵਿਚਾਰਧਾਰਾ ਆਪ ਦੇ ਨਿੱਜੀ ਅਨੁਭਵ ਤੇ ਅਧਾਰਿਤ ਹੈ ਜੋ ਸਾਡੇ ਲਈ ਸੁਚੱਜੀ ਯੋਗ ਅਗਵਾਈ ਦਾ ਸਾਧਨ ਬਣਦੀ ਹੈ।

ਅਜੋਕੇ ਦੌਰ ਵਿੱਚ ਪਰਿਵਾਰਾਂ ਵਿੱਚ ਕਲੇਸ਼, ਦੂਰੀਆਂ ਵੱਧ ਰਹੀਆਂ ਹਨ, ਤਲਾਕ, ਲੜਾਈ-ਝਗੜੇ ਵੱਧ ਰਹੇ ਹਨ। ਕਿਉਂਕਿ ਹਰ ਕੋਈ ਇੱਕ-ਦੂਜੇ ਪ੍ਰਤੀ ਆਪਣਾ ਫਰਜ਼ ਅਦਾ ਨਹੀਂ ਕਰ ਰਿਹਾ। ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਜਿਸ ਨਾਲ ਵੀ ਸਾਡਾ ਪਿਆਰ ਹੋਵੇ, ਸਾਨੂੰ ਪੂਰੀ ਤਰ੍ਹਾਂ ਉਸ ਪ੍ਰਤੀ ਸਮਰਪਿਤ ਹੋਣਾ ਚਾਹੀਦਾ ਹੈ। ਪਿਆਰੇ ਤੋਂ ਬੇਮੁੱਖ ਹੋ ਕੇ ਜਿਊਣਾ ਧਿੱਕਾਰ ਹੈ :

**ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥**
**ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੩)

ਗੁਰੂ ਜੀ ਫੁਰਮਾਉਂਦੇ ਹਨ ਕਿ ਸਾਡਾ ਪਿਆਰ ਲੋਭ, ਲਾਲਚ ਤੋਂ ਮੁਕਤ ਹੋਣਾ ਚਾਹੀਦਾ ਹੈ। ਆਧੁਨਿਕ ਮਨੁੱਖ ਉਸ ਨਾਲ ਸਾਂਝ ਵਧਾਉਣੀ ਚਾਹੁੰਦਾ ਹੈ ਜੋ ਆਰਥਿਕ, ਸਮਾਜਿਕ, ਬੌਧਿਕ ਪੱਖੋਂ ਉੱਤਮ ਦਰਜਾ ਰੱਖਦਾ ਹੋਵੇ। ਹਰ ਕੋਈ ਚੰਗੇ ਦਾ ਸਾਥ ਹੀ ਮਾਨਣਾ ਚਾਹੁੰਦਾ ਹੈ, ਮਾੜੇ ਬੰਦੇ ਦੀ ਅਜੋਕੇ ਯੁੱਗ ਵਿੱਚ ਕੋਈ ਪੁੱਛ-ਪੜਤਾਲ ਨਹੀਂ। ਅਜਿਹੇ ਮਨੁੱਖ ਚੰਗੇ ਮੰਦੇ ਦਾ ਲੇਖਾ ਰੱਖ ਕੇ ਹੀ ਪਿਆਰ ਪਾਉਂਦੇ ਹਨ। ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਅਜਿਹੇ ਆਸ਼ਕ ਨੂੰ ਸੱਚਾ ਆਸ਼ਕ ਨਹੀਂ ਕਿਹਾ ਜਾ ਸਕਦਾ ਜੋ ਲੇਖੇ ਗਿਣ-ਗਿਣ ਕੇ ਸਾਂਝ ਬਣਾਉਂਦਾ ਹੈ :

**ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥**
**ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥**
**ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥**
**ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਮਨੁੱਖ ਤ੍ਰਿਸ਼ਨਾ ਦੇ ਅਧੀਨ ਭਟਕਦਾ ਫਿਰਦਾ ਹੈ। ਮਨੁੱਖ ਨੇ ਆਪਣੀਆਂ ਲੋੜਾਂ ਵਧਾ

ਲਈਆਂ ਹਨ, ਉਹ ਮਾਨਸਿਕ ਤੌਰ ਤੇ ਅਸ਼ਾਂਤ ਹੋ ਗਿਆ ਹੈ। ਅਜੋਕੇ ਸਮੇਂ ਵਿਚ ਲੋਭ, ਲਾਲਚ, ਇੰਦਰਿਆਵੀ ਸੁੱਖ ਬਹੁਤ ਵੱਧ ਗਏ ਹਨ ਜਿਸ ਕਾਰਨ ਮਨੁੱਖ ਦੀਆਂ ਚਿੰਤਾਵਾਂ ਵਿੱਚ ਵੀ ਵਾਧਾ ਹੋਇਆ ਹੈ। ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਮਨੁੱਖ ਨੂੰ ਆਪਣੀਆਂ ਇੰਦਰੀਆਂ ਨੂੰ ਸੰਜਮ ਵਿੱਚ ਰੱਖਣਾ ਚਾਹੀਦਾ ਹੈ। ਆਪ ਅਨੁਸਾਰ ਸੰਸਾਰਕ ਮਾਇਆਵੀ ਪਦਾਰਥਾਂ ਵਿੱਚ ਉਲਝਣ ਨਾਲੋਂ ਆਪਣੀਆਂ ਇੰਦਰੀਆਂ ਨੂੰ ਅੰਤਰਮੁਖੀ ਕਰਕੇ ਪਰਮਾਤਮਾ ਨਾਲ ਮਿਲਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਤਾਂ ਜੋ ਭਟਕਣਾ ਤੋਂ ਮੁਕਤੀ ਮਿਲ ਸਕੇ :

**ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥**
**ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥**
**ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥**
**ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯)

ਆਧੁਨਿਕ ਮਨੁੱਖ ਲਾਲਸਾਵਾਂ ਵਧਾ ਕੇ ਆਪ ਵੀ ਚੱਕਰ ਵਿੱਚ ਫਸ ਗਿਆ ਹੈ। ਭੱਜ–ਦੌੜ ਨੇ ਉਸਨੂੰ ਅਕਾ–ਥਕਾ ਦਿੱਤਾ ਹੈ, ਜਿਸ ਕਾਰਣ ਉਸਦਾ ਸਮੁੱਚਾ ਰਹਿਣ–ਸਹਿਣ ਪ੍ਰਭਾਵਿਤ ਹੋ ਗਿਆ ਹੈ। ਰਾਤ ਨੂੰ ਲੇਟ ਸੌਣਾ ਤੇ ਸਵੇਰੇ ਲੇਟ ਉੱਠਣਾ ਅਜੋਕੇ ਮਨੁੱਖ ਦੀ ਪ੍ਰਵਿਰਤੀ ਬਣ ਚੁੱਕੀ ਹੈ। ਇਸਦਾ ਸਿੱਟਾ ਇਹ ਨਿਕਲਿਆ ਹੈ ਕਿ ਘਰਾਂ ਵਿੱਚ ਬਰਕਤ, ਸ਼ਾਂਤੀ ਅਲੋਪ ਹੋ ਗਈ ਹੈ ਤੇ ਪੂਰੇ ਦਿਨ ਦਾ ਸਿਸਟਮ ਵਿਗੜ ਜਾਂਦਾ ਹੈ। ਜਦੋਂ ਕਿ ਸਮੇਂ ਸਿਰ ਸੌਣਾ ਤੇ ਅੰਮ੍ਰਿਤ ਵੇਲੇ ਉੱਠਣਾ ਚੰਗੀ ਜ਼ਿੰਦਗੀ ਦਾ ਰਾਜ ਹੈ। ਅੰਮ੍ਰਿਤ ਵੇਲੇ ਆਲਾ–ਦੁਆਲਾ ਸ਼ਾਂਤ ਹੁੰਦਾ ਹੈ। ਇਸ ਸਮੇਂ ਮਨੁੱਖੀ ਮਨ ਅਰਾਮ ਤੋਂ ਬਾਅਦ ਚੰਗੀ ਤੇ ਸ਼ਾਂਤ ਸਥਿਤ ੀ ਵਿਚ ਹੁੰਦਾ ਹੈ। ਇਸ ਸਮੇਂ ਸੰਤ, ਮਹਾਤਮਾ, ਭਗਤ ਪਰਮਾਤਮਾ ਦੀ ਅਰਾਧਨਾ ਵਿੱਚ ਲੀਨ ਹੁੰਦੇ ਹਨ, ਕਿਉਂਕਿ ਅੰਮ੍ਰਿਤ ਵੇਲਾ ਪਰਮਾਤਮਾ ਦੀ ਭਜਨ–ਬੰਦਗੀ ਦਾ ਵੇਲਾ ਹੈ। ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਅੰਮ੍ਰਿਤ ਵੇਲੇ ਉੱਠਕੇ ਪ੍ਰਭੂ ਨਾਲ ਸੁਰਤ ਜੋੜਨੀ ਚਾਹੀਦੀ ਹੈ। ਕੋਈ ਕਰਮਾਂ ਵਾਲਾ ਭਾਵ ਜਿਸ ਜੀਵ ਤੇ ਪ੍ਰਭੂ ਦੀ ਮਿਹਰ ਹੋਵੇ, ਪਰਮਾਤਮਾ ਨਾਲ ਸਾਂਝ ਜੋੜ ਸਕਦਾ ਹੈ :

**ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥**
**ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥**
**ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥**
**ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥**
**ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥**
**ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥**
**ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥**
**ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥**
**ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥**

**ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥**
**ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥**
**ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)

ਮਨੁੱਖ ਪਦਾਰਥਕ ਪ੍ਰਾਪਤੀਆਂ ਪਿੱਛੇ ਲੱਗ ਕੇ ਆਪਣੇ ਜੀਵਨ ਦਾ ਅੰਤਿਮ ਉਦੇਸ਼ ਭੁੱਲ ਜਾਂਦਾ ਹੈ । ਮਨੁੱਖ ਪਰਮਾਤਮਾ ਦਾ ਅੰਸ਼ ਹੈ ਅਤੇ ਅੰਤ ਉਸੇ ਵਿਚ ਹੀ ਸਮਾ ਜਾਣਾ ਹੈ । ਆਧੁਨਿਕਤਾ ਦੇ ਦੌਰ ਵਿੱਚ ਹਰ ਮਨੁੱਖ ਪਦਾਰਥਕ ਪ੍ਰਾਪਤੀਆਂ ਨੂੰ ਉੱਤਮ ਸਮਝਦਾ ਹੈ ਤੇ ਆਪਣੇ ਸੁੱਖ-ਅਰਾਮ ਦੀ ਖਾਤਿਰ ਪਦਾਰਥਾਂ ਨੂੰ ਸੰਚਿਤ ਕਰਦਾ ਰਹਿੰਦਾ ਹੈ । ਪਰ ਅਸਲੀਅਤ ਇਹ ਹੈ ਕਿ ਮਨੁੱਖ ਨੇ ਇੱਕ ਦਿਨ ਖਾਕ ਦੀ ਢੇਰੀ ਹੋ ਜਾਣਾ ਹੈ, ਕੁੱਝ ਵੀ ਅੰਤ ਸਮੇਂ ਨਾਲ ਨਹੀਂ ਜਾਣਾ । ਗੁਰੂ ਅੰਗਦ ਦੇਵ ਜੀ ਉਪਦੇਸ਼ ਦਿੰਦੇ ਹਨ ਕਿ ਜੀਵ ਸੰਸਾਰ ਵਿੱਚ ਰਹਿਣ ਖਾਤਰ ਧੰਨ ਇਕੱਠਾ ਕਰਦਾ ਹੈ ਪਰ ਅੰਤ ਸਮੇਂ ਨਾਲ ਨਾ ਜਾਣ ਤੇ ਪਛਤਾਵਾ ਕਰਦਾ ਹੈ :

**ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥**
**ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)

ਅਜਿਹੇ ਸੱਚ ਤੋਂ ਸਾਨੂੰ ਕੇਵਲ ਗੁਰੂ ਹੀ ਜਾਣੂ ਕਰਵਾ ਸਕਦਾ ਹੈ । ਅਜੋਕੇ ਸਮੇਂ ਵਿਚ ਸੱਚੇ ਗੁਰੂ ਨੂੰ ਭਾਲਣਾ ਬਹੁਤ ਔਖਾ ਹੈ । ਸੱਚੇ ਗੁਰੂ ਦੀ ਘਾਟ ਕਾਰਣ ਹੀ ਅਜੋਕੀ ਨੌਜਵਾਨ ਪੀੜੀ ਕੁਰਾਹੇ ਪੈ ਰਹੀ ਹੈ । ਨੌਜਵਾਨ ਆਪਣੇ ਅਸਲ ਉਦੇਸ਼ ਤੋਂ ਭਟਕਦੇ ਜਾਂਦੇ ਹਨ । ਅਖੌਤੀ ਗੁਰੂਆਂ ਦੇ ਮਗਰ ਲੱਗ ਕੇ ਆਮ ਲੋਕਾਈ ਕੁਰਾਹੇ ਪੈ ਰਹੀ ਹੈ । ਸਿਰਫ ਸੱਚਾ ਗੁਰੂ ਹੀ ਮਨੁੱਖ ਨੂੰ ਗਿਆਨ ਬਖਸ਼ ਸਕਦਾ ਹੈ, ਗੁਰੂ ਤੋਂ ਬਿਨਾਂ ਅਗਿਆਨਤਾ ਦਾ ਹਨੇਰਾ ਸਾਰੇ ਪਾਸੇ ਛਾਇਆ ਰਹਿੰਦਾ ਹੈ । ਗੁਰੂ ਅੰਗਦ ਦੇਵ ਜੀ ਵਿਚਾਰ ਪੇਸ਼ ਕਰਦੇ ਹਨ ਕਿ ਭਾਵੇਂ ਸੌ ਚੰਦਰਮਾ ਚੜ੍ਹ ਪੈਣ ਤੇ ਹਜਾਰ ਸੂਰਜ ਚੜ੍ਹ ਪੈਣ ਤਾਂ ਵੀ ਗੁਰੂ ਤੋਂ ਬਿਨਾਂ ਹਨੇਰਾ ਹੈ ਕਿਉਂਕਿ ਆਤਮਿਕ ਗਿਆਨ ਚਾਨਣਾ ਸਿਰਫ ਗੁਰੂ ਰਾਹੀਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ :

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)

ਅਖੌਤੀ, ਫਰੇਬੀ ਗੁਰੂ ਅਸਲ ਵਿੱਚ ਅੰਨ੍ਹੇ ਆਗੂ ਹਨ । ਭਾਵ ਉਹ ਆਤਮਿਕ ਤੌਰ ਤੇ ਅੰਨ੍ਹੇ ਹਨ । ਗਿਆਨ-ਵਿਹੂਣੇ ਹਨ । ਉਹ ਆਮ ਲੋਕਾਈ ਨੂੰ ਕੁਰਾਹੇ ਤਾਂ ਪਾ ਸਕਦੇ ਹਨ ਪਰ ਮਾਰਗ ਦਰਸ਼ਨ ਨਹੀਂ ਕਰ ਸਕਦੇ । ਅਜਿਹੇ ਅੰਨ੍ਹੇ ਆਗੂਆਂ ਦੇ ਦੱਸੇ ਰਾਹ ਤੇ ਅੰਨ੍ਹੇ ਹੀ ਤੁਰ ਸਕਦੇ ਹਨ । ਜਿਹੜਾ ਮਨੁੱਖ ਗਿਆਨਵਾਨ, ਸੁਜਾਖਾ ਹੈ, ਉਹ ਅੰਨ੍ਹੇ ਦੇ ਦੱਸੇ ਰਾਹ ਤੇ ਨਹੀਂ ਪੈਂਦਾ । ਇਹੋ ਜਿਹੇ ਬੰਦਿਆਂ ਨੂੰ ਅੰਨ੍ਹਿਆਂ ਨਹੀਂ ਕਹੀਦਾ ਜਿਨ੍ਹਾਂ ਕੋਲੋ ਅੱਖਾਂ ਨਹੀਂ ਸਗੋਂ ਅੰਨ੍ਹੇ ਉਹ ਹਨ ਜੋ ਅੱਖਾਂ ਹੋਣ ਦੇ ਬਾਵਜੂਦ ਮਾਲਕ ਤੋਂ ਖੁੰਝੇ ਜਾ ਰਹੇ ਹਨ :

**ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥**
**ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥**
**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੪)

ਪਦਾਰਥਕ ਦੌੜ ਵਿੱਚ ਮਨੁੱਖ ਹਰ ਕੰਮ ਕਾਹਲੀ ਕਾਹਲੀ ਕਰਨਾ ਲੋਚਦਾ ਹੈ ਜਦੋਂ ਕਿ ਕਾਹਲੀ ਵਿਚ ਕੀਤਾ ਕੰਮ ਗਲਤ ਹੋ ਜਾਂਦਾ ਹੈ। ਅਜਿਹੇ ਤਰੀਕੇ ਨਾਲ ਕੀਤੇ ਕੰਮ ਨਾਲ ਮਨ ਨੂੰ ਵੀ ਤਸੱਲੀ ਨਹੀਂ ਮਿਲਦੀ। ਗੁਰੂ ਅੰਗਦ ਦੇਵ ਜੀ ਮਨੁੱਖ ਨੂੰ ਸਿੱਖਿਅਤ ਕਰਦੇ ਹਨ ਕਿ ਜਿਹੜਾ ਵੀ ਕੰਮ ਮਿਲੇ, ਉਸ ਨੂੰ ਤਨੋਂ ਮਨੋਂ ਕਰਨਾ ਚਾਹੀਦਾ ਹੈ। ਆਪ ਫੁਰਮਾਉਂਦੇ ਕਿ ਬੰਨਿਆ-ਰੁੱਧਿਆ ਕੰਮ ਕਰਨ ਕੋਈ ਖੁਸ਼ੀ, ਸ਼ਾਂਤੀ ਹਾਸਿਲ ਨਹੀਂ ਹੁੰਦੀ। ਖਿੜੇ ਮੱਥੇ, ਹੱਸ ਕੇ ਕੀਤਾ ਕੰਮ ਹੀ ਕੁੱਝ ਸਵਾਰ ਸਕਦਾ ਹੈ। ਮਜਬੂਰੀ ਵਿੱਚ ਕੀਤਾ ਕੰਮ ਨਾ ਤਾਂ ਆਪ ਨੂੰ ਲਾਭ ਦਿੰਦਾ ਹੈ ਨਾ ਕਿਸੇ ਹੋਰ ਨੂੰ :

**ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥**
**ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)

ਅਜੋਕੇ ਮਨੁੱਖ ਦੀ ਇਹ ਤ੍ਰਾਸਦੀ ਹੈ ਕਿ ਉਹ ਕੰਮ ਘੱਟ ਕਰਦਾ ਹੈ ਪਰ ਬਦਲੇ ਵਿੱਚ ਵੱਧ ਮਿਹਨਤਾਨਾ ਚਾਹੁੰਦਾ ਹੈ। ਕੰਮ ਮਾੜਾ ਕਰਦਾ ਹੈ ਤੇ ਆਪਣਾ ਫਲ ਚੰਗਾ ਚਾਹੁੰਦਾ ਹੈ ਜਦੋਂ ਕਿ ਅਜਿਹਾ ਸੰਭਵ ਨਹੀਂ। ਜਿਹੋ ਜਿਹਾ ਕੰਮ ਅਸੀਂ ਕਰਾਂਗੇ ਉਹੋ ਜਿਹਾ ਹੀ ਨਤੀਜਾ, ਫਲ ਸਾਨੂੰ ਪ੍ਰਾਪਤ ਹੋਵੇਗਾ। ਅਸੀਂ ਜਿਹੋ ਜਿਹੇ ਕਰਮ ਕਰਦੇ ਹਾਂ, ਉਹੋ ਜਿਹਾ ਹੀ ਫਲ ਸਾਨੂੰ ਪ੍ਰਾਪਤ ਹੁੰਦਾ ਹੈ। ਜਿਹੋ ਜਿਹਾ ਮਨੁੱਖ ਬੀਜੇਗਾ ਉਹੋ ਜਿਹਾ ਹੀ ਉਹ ਵੱਢੇਗਾ। ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਜੋ ਕੁੱਝ ਮਨੁੱਖ ਦੇ ਦਿਲ ਵਿਚ ਹੁੰਦਾ ਹੈ, ਉਹ ਹੀ ਪ੍ਰਗਟ ਹੁੰਦਾ ਹੈ। ਜੇ ਅੰਦਰ ਵਿਚਾਰ ਕੁੱਝ ਹੋਵੇ ਤਾਂ ਉਸਦੇ ਉਲਟ ਕਹਿਣਾ ਵਿਅਰਥ ਹੈ। ਇਹ ਕਿਸ ਤਰ੍ਹਾਂ ਦਾ ਨਿਆਂ ਹੈ ਕਿ ਮਨੁੱਖ ਬੀਜਦਾ ਜ਼ਹਿਰ ਹੈ ਪਰ ਉਸ ਦਾ ਫਲ ਅੰਮ੍ਰਿਤ ਮੰਗਦਾ ਹੈ :

**ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥**
**ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਮਨੁੱਖ ਆਪਣੀ ਹਉਮੈਂ ਅਨੁਸਾਰ ਕਰਮ ਕਰਦਾ ਹੈ। ਹਉਮੈਂ ਅਜਿਹਾ ਤੱਤ ਹੈ ਜੋ ਬਹੁਤ ਸੂਖਮ ਹੈ। ਹਉਮੈਗ੍ਰਸਤ ਜੀਵ ਨੂੰ ਵੀ ਜਲਦੀ ਇਸ ਦਾ ਪਤਾ ਨਹੀਂ ਲੱਗਦਾ ਕਿ ਉਹ ਹਉਮੈ ਵਿਚ ਹੈ। ਹਰ ਕੋਈ ਆਪਣੀ ਮੈਂ ਵਿਚ ਮਸਤ ਹੈ। ਹਉਮੈਂ ਕਾਰਨ ਕਈ ਲੋਕ ਆਪਣਿਆਂ ਤੋਂ ਦੂਰ ਹੋ ਗਏ ਹਨ। ਇਨਸਾਨੀਅਤ ਭੁੱਲ ਗਏ ਹਨ। ਸਾਰਿਆਂ ਵਿਚੋਂ ਨਿਮਰਤਾ, ਸੰਜਮਤਾ, ਇਨਸਾਨੀਅਤ ਗਾਇਬ ਹੋ ਗਈ ਹੈ। ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਜੀਵ ਹਉਮੈਂ ਕਾਰਨ ਹੀ ਭਟਕਦਾ ਹੈ ਤੇ ਵਾਰ-ਵਾਰ ਜੂਨਾਂ ਵਿਚ ਭਟਕਦਾ ਹੈ। ਆਪ ਅਨੁਸਾਰ ਹਉਮੈਂ ਤੋਂ ਛੁਟਕਾਰਾ ਕੇਵਲ

ਉਸ ਪ੍ਰਭੂ-ਪਰਮਾਤਮਾ ਦੀ ਕਿਰਪਾ ਦੁਆਰਾ ਸੰਭਵ ਹੈ। ਹਉਮੈਂ ਦੀਰਘ ਰੋਗ ਹੈ ਪਰ ਲਾਇਲਾਜ ਨਹੀਂ। ਗੁਰੂ ਦੀ ਕਿਰਪਾ ਰਾਹੀਂ ਇਸ ਤੋਂ ਮੁਕਤੀ ਪਾਈ ਜਾ ਸਕਦੀ ਹੈ :

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥**
**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥**
**ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥**
**ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥**
**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**
**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥**
**ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੬)

ਹਉਮੈ ਕਰਕੇ ਮਨੁੱਖ ਨੈਤਿਕ ਕਦਰਾਂ-ਕੀਮਤਾਂ ਨੂੰ ਭੁੱਲ ਜਾਂਦਾ ਹੈ। ਪਰੰਤੂ ਗੁਰੂ ਦੀ ਕਿਰਪਾ ਨਾਲ ਮਨੁੱਖ ਨੂੰ ਜੀਵਨ ਦੀ ਵਾਸਤਵਿਕਤਾ ਦਾ ਬੋਧ ਹੋ ਜਾਂਦਾ ਹੈ ਤਾਂ ਉਸਦੀ ਭਟਕਣਾ, ਹਉਮੈਂ ਆਪਣੇ ਆਪ ਸ਼ਾਂਤ ਹੋ ਜਾਂਦੀ ਹੈ। ਅਜੋਕਾ ਯੁੱਗ ਅਸ਼ਾਂਤੀ ਦਾ, ਭਟਕਣਾ ਦਾ ਯੁੱਗ ਹੈ, ਗੁਰੂ ਜੀ ਅਜਿਹੇ ਸਮੇਂ ਨੂੰ ਕਲਿਯੁੱਗ ਦੱਸਦੇ ਹਨ ਜਿੱਥੇ ਹਰ ਪਾਸੇ ਲੁੱਟ-ਖੋਹ, ਵਾਰਦਾਤਾਂ, ਝੂਠ, ਚੋਰੀ, ਕੁਕਰਮ, ਭ੍ਰਿਸ਼ਟਾਚਾਰ ਦਾ ਬੋਲਬਾਲਾ ਹੈ। ਅਜਿਹੇ ਯੁੱਗ ਵਿਚ ਮਾੜਾ ਬੰਦਾ ਹਰ ਥਾਂ ਪ੍ਰਧਾਨ ਬਣਦਾ ਹੈ।

**ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥**
**ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥**
**ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥**
**ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੮)

ਇਸ ਤਰ੍ਹਾਂ ਅਜੋਕੇ ਸਮੇਂ ਵਿਚ ਵੀ ਗੁਰੂ ਅੰਗਦ ਦੇਵ ਜੀ ਦੀ ਬਾਣੀ ਦੀ ਸਾਰਥਿਕਤਾ ਬਹੁਤ ਮੁੱਲਵਾਨ ਹੈ। ਅੱਜ ਦਾ ਮਨੁਖ ਆਪਦੀ ਬਾਣੀ ਤੋਂ ਸੇਧ ਲੈ ਕੇ ਨੈਤਿਕ ਕਦਰਾਂ-ਕੀਮਤਾਂ ਦਾ ਧਾਰਣੀ ਬਣ ਸਕਦਾ ਹੈ। ਮਨੁੱਖ ਆਪਦੇ ਵਿਚਾਰਾਂ ਤੋਂ ਸੇਧਿਤ ਹੋ ਕੇ ਸਬਰ, ਸੰਤੋਖ, ਨਿਮਰ, ਸੰਜਮ, ਪਰਉਪਕਾਰੀ, ਗੁਰਮੁਖ ਅਤੇ ਸੱਚ-ਆਚਾਰ ਦਾ ਧਾਰਣੀ ਬਣ ਸਕਦਾ ਹੈ। ਸੋ ਅਸੀਂ ਕਹਿ ਸਕਦੇ ਹਾਂ ਕਿ ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚ ਪੇਸ਼ ਕਦਰਾਂ-ਕੀਮਤਾਂ ਅਜੋਕੇ ਸਮੇਂ ਵਿਚ ਮਨੁੱਖ ਲਈ ਚਾਨਣ-ਮੁਨਾਰਾ ਹਨ।

# ਗੁਰੂ ਅੰਗਦ ਦੇਵ ਜੀ : ਮੂਲ ਪਾਠ ਅਤੇ ਅਰਥ

ਗੁਰੂ ਅੰਗਦ ਦੇਵ ਜੀ ਨੇ 63 ਸਲੋਕਾਂ ਦੀ ਰਚਨਾ ਕੀਤੀ। ਇਹ ਸਲੋਕ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀਆਂ 9 ਵਾਰਾਂ ਵਿੱਚ ਅੰਕਿਤ ਹਨ। ਇਹ ਸਲੋਕ ਗੁਰੂ ਅਰਜਨ ਦੇਵ ਜੀ ਨੇ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ ਕਰਦਿਆਂ ਵਾਰਾਂ ਨਾਲ ਜੋੜ ਦਿੱਤੇ। ਸੰਪਾਦਨਾ ਤੋਂ ਪਹਿਲਾਂ ਵਾਰ ਕੇਵਲ ਪਉੜੀਆਂ ਵਿੱਚ ਹੀ ਸੀ। ਸੰਪਾਦਨਾ ਸਮੇਂ ਗੁਰੂ ਅਰਜਨ ਸਾਹਿਬ ਨੇ ਪਉੜੀਆਂ ਨਾਲ ਸਲੋਕ ਦਰਜ ਕੀਤੇ। *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ ਸਮੇਂ ਇਹਨਾਂ ਸਲੋਕਾਂ ਨੂੰ ਵਾਰਾਂ ਵਿੱਚ ਵਿਸ਼ੇ ਅਨੁਸਾਰ ਨਾਲ ਲਗਾ ਕੇ ਵਾਰ ਦੇ ਵਿਚਾਰ ਨੂੰ ਹੋਰ ਸਪੱਸ਼ਟ ਕਰਨ ਦਾ ਯਤਨ ਕੀਤਾ। ਗੁਰੂ ਅੰਗਦ ਦੇਵ ਜੀ ਦੇ ਸਲੋਕ ਸੰਪਦਾਨਾ ਸਮੇਂ ਗੁਰੂ ਨਾਨਕ ਦੇਵ, ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਜੀ ਦੁਆਰਾ ਰਚਿਤ ਵਾਰਾਂ ਨਾਲ ਦਰਜ ਕਰ ਦਿੱਤੇ ਗਏ। ਆਪ ਦੇ ਸਲੋਕਾਂ ਦਾ *ਸ੍ਰੀ ਗੁਰੂ ਗ੍ਰੰਥ ਸਾਹਿਬ* ਦੀਆਂ ਵਾਰਾਂ ਵਿੱਚ ਹੇਠ ਲਿਖੇ ਅਨੁਸਾਰ ਸੰਪਾਦਨ ਕੀਤਾ ਗਿਆ :

| | | |
|---|---|---|
| 1. | ਸਿਰੀ ਰਾਗ ਕੀ ਵਾਰ ਮਹਲਾ ੪ | ੨ ਸਲੋਕ |
| 2. | ਮਾਝ ਕੀ ਵਾਰ, ਮਹਲਾ ੧ | ੧੨ ਸਲੋਕ |
| 3. | ਆਸਾ ਕੀ ਵਾਰ, ਮਹਲਾ ੧ | ੧੫ ਸਲੋਕ |
| 4. | ਸੋਰਠਿ ਕੀ ਵਾਰ, ਮਹਲਾ ੪ | ੧ ਸਲੋਕ |
| 5. | ਸੂਹੀ ਕੀ ਵਾਰ, ਮਹਲਾ ੩ | ੧੧ ਸਲੋਕ |
| 6. | ਰਾਮਕਲੀ ਕੀ ਵਾਰ, ਮਹਲਾ ੩ | ੭ ਸਲੋਕ |
| 7. | ਮਾਰੂ ਕੀ ਵਾਰ, ਮਹਲਾ ੩ | ੧ ਸਲੋਕ |
| 8. | ਸਾਰੰਗ ਕੀ ਵਾਰ, ਮਹਲਾ ੪ | ੯ ਸਲੋਕ |
| 9. | ਮਲਾਰ ਕੀ ਵਾਰ, ਮਹਲਾ ੧ | ੫ ਸਲੋਕ |

## ਸਿਰੀ ਰਾਗ ਕੀ ਵਾਰ

ਸਿਰੀ ਰਾਗ ਨੂੰ *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿੱਚ ਸੰਗੀਤ ਪ੍ਰਬੰਧ ਅਧੀਨ ਪ੍ਰਥਮ ਸਥਾਨ ਹਾਸਿਲ ਹੈ। ਸਿਰੀ ਰਾਗ ਵਿੱਚ ਮਾਇਆ ਦੀ ਸ਼ਕਤੀ ਦਾ ਗਿਆਨ ਅਤੇ ਇਸਦੀ ਨਿਰਾਰਥਕਤਾ ਬਾਰੇ ਵਿਵਰਣ ਮਿਲਦਾ ਹੈ। ਇਸ ਰਾਗ ਦੀ ਬਾਣੀ ਵਿੱਚ ਤਿਆਗ ਦਾ ਪ੍ਰਭਾਵ ਵਧੇਰੇ ਮਿਲਦਾ ਹੈ। ਸਿਰੀ

ਰਾਗ ਦੀ ਵਾਰ ਦੀਆਂ ਕੁੱਲ 21 ਪਉੜੀਆਂ ਹਨ ਤੇ ਗੁਰੂ ਰਾਮਦਾਸ ਜੀ ਦੁਆਰਾ ਰਚਿਤ ਹਨ। ਹਰੇਕ ਪਉੜੀ ਨਾਲ ਸਲੋਕ ਦਰਜ ਕੀਤੇ ਗਏ ਹਨ। ਇਸ ਵਾਰ ਵਿੱਚ ਗੁਰੂ ਅੰਗਦ ਦੇਵ ਜੀ ਦੇ ਦੋ ਸਲੋਕ ਦਰਜ ਹਨ। ਸਲੋਕਾਂ ਦਾ ਵਿਸ਼ਾ ਆਪਣਾ ਆਪ ਮਿਟਾ ਕੇ ਪਿਆਰੇ ਦੇ ਸਨਮੁੱਖ ਰਹਿਣਾ ਤੇ ਉਸਦੀ ਯਾਦ ਵਿੱਚ ਬਿਰਹੋਂ ਵਿੱਚ ਤੜਪਨਾ ਹੈ।

1. **ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥**
**ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੩)

ਜਿਸ ਪਿਆਰੇ ਨਾਲ ਪਿਆਰ ਹੋਵੇ, ਆਪਣਾ ਆਪ ਮਿਟਾ ਕੇ ਉਸ ਦੇ ਸਨਮੁੱਖ ਰਹਿਣਾ ਚਾਹੀਦਾ ਹੈ। ਸੰਸਾਰ ਵਿਚ ਉਸ ਤੋਂ ਬੇਮੁਖ ਹੋ ਕੇ ਜਿਊਣਾ ਧ੍ਰਿਕਾਰ ਹੈ।

2. **ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥**
**ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੮੯)

ਜੋ ਸਿਰ ਪਰਮਾਤਮਾ ਦੀ ਯਾਦ ਵਿਚ ਨਹੀਂ ਝੁਕਦਾ, ਉਹ ਤਿਆਗ ਦੇਣ ਯੋਗ ਹੈ। ਹੇ ਨਾਨਕ! ਜਿਸ ਸਰੀਰ ਵਿਚ ਪ੍ਰਭੂ ਦਾ ਪਿਆਰ, ਬਿਰਹਾ ਨਹੀਂ, ਉਹ ਸਰੀਰ ਸਾੜ ਦੇਣ ਯੋਗ ਹੈ।

**ਵਾਰ ਮਾਝ**

ਇਹ ਵਾਰ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਹੈ। ਇਸ ਵਾਰ ਦੀਆਂ 27 ਪਉੜੀਆਂ ਹਨ। ਪਉੜੀਆਂ ਨਾਲ ਆਏ ਸਲੋਕਾਂ ਦੀ ਗਿਣਤੀ ਇੱਕ ਸਮਾਨ ਨਹੀਂ ਹੈ। ਦੋ ਤੋਂ ਲੈ ਕੇ ਸਤ ਤੱਕ ਸਲੋਕ ਦਰਜ ਹਨ। ਇਸ ਵਾਰ ਵਿੱਚ ਗੁਰੂ ਅੰਗਦ ਦੇਵ ਜੀ ਦੇ 12 ਸਲੋਕ ਦਰਜ ਹਨ। ਇਹਨਾਂ ਸਲੋਕਾਂ ਦਾ ਵਿਸ਼ਾ ਪ੍ਰਭੂ ਮਿਲਾਪ ਦੀ ਤੀਬਰ ਇੱਛਾ ਤੇ ਨਕਾਰਾਤਮਕ ਕੀਮਤਾਂ ਦਾ ਵਿਰੋਧ ਕਰਨਾ ਹੈ।

3. **ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥**
**ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ ॥**
**ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥**
**ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥**
**ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ ॥**
**ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ**
**ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥**
**ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੮)

ਮਨਮੁਖ ਜੀਵ ਨੂੰ ਦੇਣ ਵਾਲੇ ਦਾਤੇ ਨਾਲੋਂ ਉਸ ਦੇ ਦਿੱਤੇ ਹੋਏ ਪਦਾਰਥ ਚੰਗੇ ਲੱਗਦੇ ਹਨ। ਅਜਿਹੇ ਮਨੁੱਖ ਦੀ ਸੂਝ, ਅਕਲ, ਸਿਆਣਪ ਲਫਜ਼ਾਂ ਵਿਚ ਨਹੀਂ ਦੱਸੀ ਜਾ ਸਕਦੀ। ਉਹ ਲੁਕ-ਛਿਪ ਕੇ ਕੰਮ ਕਰਦਾ ਹੈ ਪਰ ਉਹ ਹਰ ਪਾਸੇ ਨਸ਼ਰ ਹੋ ਜਾਂਦਾ ਹੈ। ਜੋ ਮਨੁੱਖ ਭਲਾ ਕੰਮ ਕਰਦਾ

ਹੈ, ਉਹ ਧਰਮੀ ਅਖਵਾਉਂਦਾ ਹ, ਮੰਦੇ ਕੰਮ ਕੀਤਿਆਂ ਮਨੁੱਖ ਮੰਦਾ ਹੀ ਸਮਝਿਆ ਜਾਂਦਾ ਹੈ। ਹੇ ਪਰਮਾਤਮਾ! ਤੂੰ ਸਾਰੇ ਜਗਤ ਵਿਚ ਖੇਲ, ਚੋਜ ਕਰ ਰਿਹਾ ਹੈਂ ਹੋਰ ਦੂਜਾ ਕਿਹੜਾ ਦੱਸੀਏ। ਜਿੰਨਾਂ ਚਿਰ ਤੇਰੀ ਜੋਤ ਹੈ ਮਨੁੱਖ ਕੁਝ ਕਰ ਸਕਦਾ ਹੈ ਪਰ ਤੇਰੀ ਜੋਤ ਤੋਂ ਬਿਨਾਂ ਮਨੁੱਖ ਕੁਝ ਵੀ ਨਹੀਂ ਕਰ ਸਕਦਾ। ਹੇ ਨਾਨਕ! ਗੁਰਮੁਖ ਨੂੰ, ਗੁਰੂ ਦੀ ਰਜ਼ਾ ਵਿਚ ਆਏ ਮਨੁੱਖ ਨੂੰ ਹਰ ਥਾਂ ਇਕੋ ਸਿਆਣਾ ਤੇ ਸੁਜਾਨ ਪਰਮਾਤਮਾ ਹੀ ਦਿੱਸਦਾ ਹੈ।

4. ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯)

ਜੇ ਅੱਖਾਂ ਤੋਂ ਬਿਨਾਂ ਵੇਖੀਏ, ਕੰਨਾਂ ਤੋਂ ਬਿਨਾਂ ਸੁਣੀਏ, ਪੈਰਾਂ ਤੋਂ ਬਿਨਾਂ ਤੁਰੀਏ, ਹੱਥਾਂ ਤੋਂ ਬਿਨਾਂ ਕੰਮ ਕਰੀਏ ਤੇ ਜੀਭ ਤੋਂ ਬਿਨਾਂ ਬੋਲੀਏ। ਇਸ ਤਰ੍ਹਾਂ ਜੀਉਂਦਿਆਂ ਹੀ ਮਰ ਸਕੀਦਾ ਹੈ ਭਾਵ ਇੰਦਰੀਆਂ ਨੂੰ ਅੰਤਰਮੁਖੀ ਕਰ ਕੇ ਹੀ ਪਰਮਾਤਮਾ ਦਾ ਹੁਕਮ ਪਛਾਣ ਕੇ ਪ੍ਰਭੂ ਪਰਮਾਤਮਾ ਨੂੰ ਮਿਲ ਸਕਦੇ ਹਾਂ।

5. ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ ॥
ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ ॥
ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੩੯)

ਪਰਮਾਤਮਾ ਕੁਦਰਤ ਵਿਚ ਦਿਸਦਾ ਹੈ, ਉਸ ਦੀ ਰੌ ਸੁਣੀ ਜਾ ਰਹੀ ਹੈ, ਉਸ ਦੇ ਕੰਮਾਂ ਕਰ ਕੇ ਉਸ ਦੀ ਹੋਂਦ ਜਾਪਦੀ ਹੈ ਪਰ ਫਿਰ ਵੀ ਉਸ ਦੇ ਮਿਲਾਪ ਦਾ ਅਨੰਦ ਨਹੀਂ ਲਿਆ ਜਾ ਸਕਦਾ। ਜਿਹੜਾ ਜੀਵ ਲੂਲ੍ਹਾ, ਟੁੰਡਾ, ਅੰਨ੍ਹਾਂ ਹੈ ਉਹ ਪ੍ਰਭੂ ਦੇ ਗਲ ਕਿਵੇਂ ਜਾ ਲੱਗੇ। ਜੇਕਰ ਜੀਵ ਡਰ ਨੂੰ ਪੈਰ ਬਣਾਏ, ਪਿਆਰ ਦੇ ਹੱਥ ਬਣਾਏ ਤੇ ਅੱਖਾਂ ਪ੍ਰਭੂ ਦੀ ਸੁਰਤ ਵਿਚ ਜੁੜਨ ਤਾਂ ਨਾਨਕ ਆਖਦਾ ਹੈ ਕਿ ਹੇ ਜੀਵ-ਇਸਤਰੀ ਇਸ ਤਰ੍ਹਾਂ ਪ੍ਰਭੂ ਮਿਲਦਾ ਹੈ।

6. ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥
ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥
ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ ॥
ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ ॥
ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)

ਜਿਨ੍ਹਾਂ ਮਨੁੱਖਾਂ ਨੂੰ ਪੂਰਾ ਪ੍ਰਭੂ ਮਿਲ ਗਿਆ ਹੈ ਉਹ ਪੂਰੇ ਸ਼ਾਹ ਹਨ। ਉਹ ਅੱਠੇ ਪਹਿਰ ਪਰਮਾਤਮਾ ਦੇ ਰੰਗ ਵਿਚ ਰੰਗੇ ਰਹਿੰਦੇ ਹਨ। ਅਜਿਹੇ ਮਨੁੱਖ ਬਹੁਤ ਘੱਟ ਮਿਲਦੇ ਹਨ ਜੋ ਪ੍ਰਭੂ ਦੇ ਦਿਦਾਰ ਦੇ ਰੂਪ ਵਿਚ ਹਰ ਵੇਲੇ ਜੁੜੇ ਰਹਿਣ। ਪੂਰੇ ਬੋਲਾਂ ਵਾਲਾ ਪੂਰਨ ਗੁਰੂ ਹੇ ਨਾਨਕ! ਜਿਸ ਮਨੁੱਖ ਨੂੰ ਪੂਰਨ ਬਣਾ ਦੇਂਦਾ ਹੈ, ਉਸ ਦਾ ਤੋਲ ਘਟਦਾ ਨਹੀਂ ਭਾਵ ਰੱਬ ਨਾਲ ਅੱਠੇ ਪਹਿਰ ਸੰਬੰਧ ਘਟਦਾ ਨਹੀਂ।

7. ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥
ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥
ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥
ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥
ਓਥੈ ਅੰਮ੍ਰਿਤ ਵੰਡੀਐ ਕਰਮੀ ਹੋਇ ਪਸਾਉ ॥
ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥
ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥
ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥
ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥
ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)

ਜੇ ਮਨੁੱਖੀ ਸਰੀਰ ਨੂੰ ਨੌਵਾਂ ਖੰਡ ਮੰਨ ਲਿਆ ਜਾਵੇ ਤਾਂ ਅੱਠੇ ਪਹਿਰ ਮਨੁੱਖ ਪਦਾਰਥਾਂ ਵਿਚ ਲੱਗਾ ਰਹਿੰਦਾ ਹੈ। ਹੇ ਨਾਨਕ! ਕੋਈ ਕਰਮਾਂ ਵਾਲਾ ਮਨੁੱਖ ਗੁਰੂ ਪੀਰ ਧਾਰ ਕੇ ਇਸ ਸਰੀਰ ਰੂਪੀ ਖੰਡ ਵਿਚ ਨਉ-ਨਿਧ ਲੱਭਦੇ ਹਨ ਤੇ ਅਥਾਹ ਗੁਣਾਂ ਵਾਲੇ ਪ੍ਰਭੂ ਨੂੰ ਭਾਲਦੇ ਹਨ। ਸਵੇਰੇ ਦੇ ਚੌਥੇ ਪਹਿਰ ਉੱਚੀ ਸੁਰਤ ਵਾਲੇ ਮਨੁੱਖਾਂ ਦੇ ਮਨ ਵਿਚ ਨਾਮ ਦਾ ਚਾਉ ਉਪਜਦਾ ਹੈ। ਉਹਨਾਂ ਦੀ ਸਾਂਝ ਗੁਰਮੁਖਾਂ ਨਾਲ ਬਣੀ ਹੈ, ਜਿਨ੍ਹਾਂ ਦੇ ਮੁੱਖ ਅੰਦਰ ਨਾਮ ਦਾ ਪ੍ਰਵਾਹ ਚਲਦਾ ਰਹਿੰਦਾ ਹੈ। ਉੱਥੇ ਨਾਮ ਅੰਮ੍ਰਿਤ ਵੰਡਿਆ ਜਾਂਦਾ ਹੈ। ਪ੍ਰਭੂ ਦੀ ਮਿਹਰ ਨਾਲ ਉਹਨਾਂ ਨੂੰ ਨਾਮ ਦੀ ਦਾਤ ਮਿਲਦੀ ਹੈ ਜਿਵੇਂ ਸੋਨੇ ਨੂੰ ਕੱਸ ਲਾਈਦੀ ਹੈ ਉਵੇਂ ਅੰਮ੍ਰਿਤ ਵੇਲੇ ਨਾਮ-ਸਿਮਰਨ ਨਾਲ ਸਰੀਰ ਨੂੰ ਕੱਸ ਲਾਈਦੀ ਹੈ ਤੇ ਉਹਨਾਂ ਤੇ ਭਗਤੀ ਦਾ ਰੰਗ ਚੜ੍ਹਦਾ ਹੈ। ਜਦੋਂ ਸਰਾਫ ਭਾਵ ਪ੍ਰਭੂ ਦੀ ਮਿਹਰ ਹੁੰਦੀ ਹੈ ਤਾਂ ਫਿਰ ਹੋਰ ਘਾਲਣਾ ਘਾਲਣ ਦੀ ਲੋੜ ਨਹੀਂ ਰਹਿੰਦੀ। ਅੱਠਵਾਂ ਪਹਿਰ ਪਰਮਾਤਮਾ ਦੀ ਯਾਦ ਵਿਚ ਜੁੜ ਕੇ ਬਾਕੀ ਸਤ ਪਹਿਰ ਭਲਾ ਬਣਨ ਦੀ ਲੋੜ ਹੈ। ਗੁਰਮੁਖਾਂ ਪਾਸ ਬੈਠਣਾ ਚਾਹੀਦਾ ਹੈ। ਉਹਨਾਂ ਦੇ ਸੰਗ ਵਿਚ ਚੰਗੇ ਮੰਦੇ ਦੀ ਵਿਚਾਰ ਚਰਚਾ ਹੁੰਦੀ ਹੈ। ਉਥੇ ਖੋਟੇ ਕੰਮਾਂ ਨੂੰ ਸੁੱਟ ਦੇਈਦਾ ਹੈ ਤੇ ਖਰੇ ਕੰਮ ਦੀ ਸਿਫਤ ਕੀਤੀ ਜਾਂਦੀ ਹੈ। ਹੇ ਨਾਨਕ! ਉੱਥੇ ਇਹ ਵੀ ਸਮਝ ਪੈ ਜਾਂਦੀ ਹੈ ਕਿ ਕਿਸੇ ਵਾਪਰੇ ਦੁੱਖ ਦਾ ਗਿਲਾ ਕਰਨਾ ਵਿਅਰਥ ਹੈ। ਕਿਉਂਕਿ ਪਰਮਾਤਮਾ ਹੀ ਦੁਖ-ਸੁੱਖ ਦੇਂਦਾ ਹੈ :-

8. ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੬)

ਹਵਾ ਗੁਰੂ ਹੈ, ਪਾਣੀ ਪਿਤਾ ਹੈ, ਧਰਤੀ ਸਭ ਦੀ ਮਾਂ ਹੈ। ਦਿਨ ਤੇ ਰਾਤ ਖਿਡਾਵਾ, ਖਿਡਾਵੀ ਹਨ, ਸਾਰਾ ਜਗਤ ਇਹਨਾਂ ਦੇ ਨਾਲ ਖੇਡ ਰਿਹਾ ਹੈ। ਜੀਵਾਂ ਨਾਂ ਦੇ ਕੀਤੇ ਚੰਗੇ ਤੇ ਮੰਦੇ ਕੰਮ ਧਰਮਰਾਜ ਵਿਚਾਰਦਾ ਹੈ। ਜੀਵ ਦੇ ਇਹਨਾਂ ਕੀਤੇ ਕਰਮਾਂ ਅਨੁਸਾਰ ਕੋਈ ਅਕਾਲਪੁਰਖ ਦੇ ਨੇੜੇ ਤੇ ਕੋਈ ਦੂਰ ਹੁੰਦਾ ਜਾ ਰਿਹਾ ਹੈ। ਹੇ ਨਾਨਕ! ਜਿਨ੍ਹਾਂ ਮਨੁੱਖਾਂ ਨੇ ਅਕਾਲਪੁਰਖ ਦਾ ਨਾਮ ਸਿਮਰਿਆ ਹੈ, ਉਹ ਆਪਣੀ ਮਿਹਨਤ ਸਫਲ ਕਰ ਗਏ ਹਨ। ਉਹਨਾਂ ਦੇ ਸੰਗ ਵਿਚ ਰਹਿ ਕੇ ਲੁਕਾਈ ਵੀ ਮੁਕਤ ਹੋ ਜਾਂਦੀ ਹੈ।

9. ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥
ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥
ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੭)

ਮੂੰਹ ਆਖ ਦੇ ਭਾਵ ਬੋਲ ਕੇ ਨਹੀਂ ਰੱਜਦਾ, ਕੰਨ ਸੁਣਨ ਨਾਲ ਨਹੀਂ ਰੱਜਦੇ, ਅੱਖਾਂ ਵੇਖ-ਵੇਖ ਕੇ ਨਹੀਂ ਰੱਜਦੀਆਂ। ਸਾਰੀਆਂ ਇੰਦਰੀਆਂ ਇਕ-ਇਕ ਕਿਸਮ ਦੇ ਗੁਣਾਂ ਦੀਆਂ ਗਾਹਕ ਹਨ। ਰਸਾਂ ਦੇ ਅਧੀਨ ਹੋਏ ਇਹਨਾਂ ਇੰਦਰੀਆਂ ਦਾ ਚਸਕਾ ਹਟਦਾ ਨਹੀਂ। ਹੇ ਨਾਨਕ! ਤ੍ਰਿਸ਼ਨਾ ਦਾ ਮਾਰਿਆ ਮਨੁੱਖ ਉਦੋਂ ਹੀ ਤ੍ਰਿਪਤ ਹੋ ਸਕਦਾ ਹੈ ਜਦੋਂ ਉਹ ਪਰਮਾਤਮਾ ਦੇ ਗੁਣਾਂ ਦਾ ਉਚਾਰਣ ਕਰੇ, ਉਸ ਵਿਚ ਲੀਨ ਹੋ ਜਾਵੇ।

10. ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥
ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥
ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ ॥
ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ ॥
ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ ॥
ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ ॥

(ਸ੍ਰੀ ਗੁਰੂ ਗਥ ਸਾਹਿਬ, ਪੰਨਾ ੧੪੮)

ਅਠੂਹਿਆਂ ਦਾ ਮਾਂਦਰੀ ਹੋ ਕੇ ਜੇ ਕੋਈ ਸੱਪਾਂ ਨੂੰ ਜਾ ਹੱਥ ਪਾਏ ਤਾਂ ਉਹ ਆਪਣੇ ਹੱਥੀਂ

ਬਲਦੀ ਅੱਗ ਨੂੰ ਸੁਨੇਹਾ ਦਿੰਦਾ ਹੈ। ਪਰਮਾਤਮਾ ਦੇ ਹੁਕਮ ਰਾਹੀਂ ਹੀ ਇਉਂ ਹੁੰਦਾ ਹੈ ਕਿ ਅੱਤ ਚੁੱਕਣ ਵਾਲਾ ਮਨੁੱਖ ਧੱਕੇ ਖਾਂਦਾ ਹੈ। ਮਨਮੁਖ ਮਨੁੱਖ ਗੁਰਮੁਖ ਨਾਲ ਖਹਿਬੜਦਾ ਹੈ। ਉਹ ਸੰਸਾਰ ਸਮੁੰਦਰ ਵਿਚ ਡੁੱਬਦਾ ਹੈ। ਪਰ ਦੋਸ਼ ਕਿਸੇ ਨੂੰ ਨਹੀਂ ਦਿੱਤਾ ਜਾ ਸਕਦਾ। ਦੋਹੀਂ ਪਾਸੀਂ ਖਸਮ ਪ੍ਰਭੂ ਆਪ ਖੜਾ ਹੈ, ਆਪ ਹੀ ਨਿਰਨਾ ਕਰ ਕੇ ਵੇਖ ਰਿਹਾ ਹੈ। ਹੇ ਨਾਨਕ! ਅਸਲ ਵਿਚ ਇਹੋ ਹੀ ਸਮਝ ਲੈਣਾ ਚਾਹੀਦਾ ਹੈ ਕਿ ਸਾਰਾ ਕੁੱਝ ਉਸ ਦੀ ਰਜ਼ਾ ਵਿਚ ਹੀ ਹੋ ਰਿਹਾ ਹੈ।

11. **ਨਾਨਕ ਪਰਖੇ ਆਪ ਕਉ ਤਾਂ ਪਾਰਖੁ ਜਾਣੁ ॥**
**ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥**
**ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ ॥**
**ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ ॥**
**ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ ॥**
**ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥**
**ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੮)

ਹੇ ਨਾਨਕ! ਜੇ ਮਨੁੱਖ ਆਪਣੇ ਆਪ ਨੂੰ ਪਰਖੇ ਤਾਂ ਉਸ ਨੂੰ ਪਾਰਖੂ ਸਮਝੋ। ਜੇ ਮਨੁੱਖ ਆਪਣਾ ਰੋਗ ਤੇ ਉਸ ਦਾ ਇਲਾਜ ਲੱਭ ਲਵੇ ਤਾਂ ਉਸ ਨੂੰ ਸਿਆਣਾ ਹਕੀਮ ਜਾਣੋ। ਇਹੋ ਜਿਹਾ ਮਨੁੱਖ ਰਾਹ ਵਿਚ ਝੇੜੇ ਪਾ ਕੇ ਨਹੀਂ ਬੈਠਦਾ ਸਗੋਂ ਆਪਣੇ ਆਪ ਨੂੰ ਸੰਸਾਰ ਵਿਚ ਮੁਸਾਫਿਰ ਸਮਝਦਾ ਹੈ। ਉਹ ਪ੍ਰਭੂ ਨਾਲ ਡੂੰਘੀ ਸਾਂਝ ਪਾ ਕੇ ਗੱਲ ਕਰਦਾ ਹੈ। ਉਹ ਆਪਣਾ ਸਮਾਂ ਸਤ-ਸੰਗੀਆਂ ਨਾਲ ਗੁਜ਼ਾਰਦਾ ਹੈ। ਉਹ ਲੋਭ ਦੇ ਆਸਰੇ ਨਹੀਂ ਸਗੋਂ ਸੱਚ ਵਿਚ ਜੁੜਦਾ ਹੈ ਤੇ ਉਹ ਪ੍ਰਮਾਣਿਕ ਵਿਚੋਲਾ ਬਣ ਜਾਂਦਾ ਹੈ। ਜੋ ਮਨੁੱਖ ਆਕਾਸ਼ ਵੱਲ ਤੀਰ ਚਲਾਉਂਦਾ ਹੈ। ਉਸ ਦਾ ਤੀਰ ਕਿਵੇਂ ਲੱਗੇ, ਆਕਾਸ਼ ਤਾਂ ਅਪਹੁੰਚ ਹੈ, ਸੋ ਤੀਰ ਚਲਾਉਣ ਵਾਲਾ ਹੀ ਵਿੰਨਿਆ ਜਾਂਦਾ ਹੈ।

12. **ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ ॥**
**ਸਾਗਰੰ ਸੰਸਾਰਸਿ ਗੁਰਪਰਸਾਦੀ ਤਰਹਿ ਕੇ ॥**
**ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥**
**ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੮)

ਜਣ ਤਕ ਮਨੁੱਖ ਅਕਾਲਪੁਰਖ ਨੂੰ ਨਹੀਂ ਜਾਣਦਾ ਤਦ ਤਕ ਉਸ ਦਾ ਜਨਮ ਵਿਅਰਥ ਹੈ ਪਰ ਪ੍ਰਭੂ ਦੀ ਕਿਰਪਾ ਨਾਲ ਜੋ ਮਨੁੱਖ ਨਾਮ-ਸਿਮਰਨ ਵਿੱਚ ਜੁੜ ਜਾਂਦੇ ਹਨ ਉਹ ਸੰਸਾਰ ਸਾਗਰ ਤੋਂ ਪਾਰ ਲੰਘ ਜਾਂਦੇ ਹਨ। ਹੇ ਨਾਨਕ! ਜੋ ਪ੍ਰਭੂ ਜਗਤ ਦਾ ਸਾਰਾ ਕਾਰਜ ਕਰਨ ਵਾਲਾ ਹੈ, ਸੰਸਾਰ ਨੂੰ ਬਣਾਉਣ ਵਾਲਾ ਹੈ, ਜਿਸ ਦੇ ਵਸ ਵਿੱਚ ਸਭ ਕੁਝ ਹੈ, ਉਸ ਦਾ ਧਿਆਨ ਧਰ।

13. **ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ ॥**
**ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ ॥**

**ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ॥**
**ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੫੦)

ਅੱਗ ਨੂੰ ਪਾਲਾ ਕੀ ਕਰ ਸਕਦਾ ਹੈ। ਰਾਤ ਸੂਰਜ ਦਾ ਕੁਝ ਨਹੀਂ ਵਿਗਾੜ ਸਕਦੀ, ਹਨੇਰਾ ਚੰਦਰਮਾ ਦਾ ਕੋਈ ਮੁਕਾਬਲਾ ਨਹੀਂ ਕਰ ਸਕਦਾ। ਕੋਈ ਉੱਚੀ ਨੀਵੀਂ ਜ਼ਾਤ ਹਵਾ ਤੇ ਪਾਣੀ ਨੂੰ ਨਹੀਂ ਵਿਗਾੜ ਸਕਦੀ। ਇਸ ਧਰਤੀ ਵਿਚ ਹਰੇਕ ਚੀਜ਼ ਪੈਦਾ ਹੁੰਦੀ ਹੈ, ਉਹ ਚੀਜ਼ਾਂ ਧਰਤੀ ਦਾ ਕੁਝ ਨਹੀਂ ਵਿਗਾੜ ਸਕਦੀਆਂ। ਹੇ ਨਾਨਕ! ਉਹ ਹੀ ਅਸਲੀ ਇੱਜ਼ਤ ਹੈ ਜੋ ਉਸ ਪ੍ਰਭੂ ਵਲੋਂ ਮਿਲੀ ਹੋਈ ਹੈ। ਪ੍ਰਭੂ ਦੇ ਦਰ ਤੇ ਜੋ ਆਦਰ, ਇੱਜ਼ਤ ਮਿਲੇ, ਉਸ ਨੂੰ ਕੋਈ ਵਿਗਾੜ ਨਹੀਂ ਸਕਦਾ ਕਿਉਂਕਿ ਉਹ ਆਪ ਪਤਿ ਰੱਖਣ ਵਾਲਾ ਹੈ।

14. **ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥**
**ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੫੦)

ਜਿਨ੍ਹਾਂ ਨੂੰ ਗੁਰੂ ਨੇ ਸਿੱਖਿਆ ਦੇ ਕੇ ਸਮਝਾ ਦਿੱਤਾ ਹੈ ਕਿ ਪ੍ਰਭੂ ਦੀ ਸਿਫਤ-ਸਲਾਹ ਕਰ ਕੇ ਸੱਚ ਵਿਚ ਸਮਾ ਜਾਓ। ਜਿਨ੍ਹਾਂ ਦਾ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਹਨ ਉਹਨਾਂ ਨੂੰ ਹੋਰ ਕਿਸੇ ਉਪਦੇਸ਼ ਦੀ ਲੋੜ ਨਹੀਂ ਰਹਿੰਦੀ।

### ਆਸਾ ਕੀ ਵਾਰ

ਇਹ ਵਾਰ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਹੈ। ਇਸ ਵਾਰ ਦੀਆਂ 24 ਪਉੜੀਆਂ ਹਨ। ਇਸ ਵਾਰ ਵਿੱਚ ਗੁਰੂ ਅੰਗਦ ਦੇਵ ਜੀ ਦੇ 15 ਸਲੋਕ ਦਰਜ ਹਨ। ਇਹਨਾਂ ਸਲੋਕਾਂ ਦਾ ਵਿਸ਼ਾ ਗੁਰੂ ਦੀ ਲੋੜ, ਚੰਗੀ ਜੀਵਨ ਜਾਚ ਤੇ ਨੈਤਿਕ ਕਦਰਾਂ-ਕੀਮਤਾਂ ਦੇ ਧਾਰਨੀ ਬਣਨਾ ਹੈ।

15. **ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)

ਭਾਵੇਂ ਸੌ ਚੰਦਰਮਾਂ ਚੜ੍ਹਨ ਅਤੇ ਹਜ਼ਾਰ ਸੂਰਜ ਚੜ੍ਹ ਪੈਣ, ਏਨਾ ਚਾਨਣ ਹੋਣ ਦੇ ਬਾਵਜੂਦ ਗੁਰੂ ਤੋਂ ਬਿਨਾਂ ਫਿਰ ਵੀ ਹਨ੍ਹੇਰਾ ਹੈ।

16. **ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥**
**ਇਕਨਾ ਹੁਕਮਿ ਸਮਾਇ ਲਏ ਇਕਨਾ ਹੁਕਮੇ ਕਰੇ ਵਿਣਾਸੁ ॥**
**ਇਕਨਾ ਭਾਣੈ ਕਢਿ ਲਏ ਇਕਨਾ ਮਾਇਆ ਵਿਚਿ ਨਿਵਾਸੁ ॥**
**ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥**
**ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੩)

ਇਹ ਜਗਤ ਪ੍ਰਭੂ ਦੇ ਰਹਿਣ ਦੀ ਥਾਂ ਹੈ, ਪ੍ਰਭੂ ਇਸ ਵਿਚ ਵੱਸ ਰਿਹਾ ਹੈ। ਕਈ ਜੀਵਾਂ ਨੂੰ ਪ੍ਰਭੂ ਆਪਣੇ ਹੁਕਮ ਨਾਲ ਆਪਣੇ ਵਿਚ ਅਭੇਦ ਕਰ ਲੈਂਦਾ ਹੈ, ਆਪਣੇ ਨਾਲ ਜੋੜ ਲੈਂਦਾ ਹੈ। ਕਈਆਂ ਨੂੰ ਸੰਸਾਰ-ਸਾਗਰ ਵਿਚ ਡੋਬ ਦਿੰਦਾ ਹੈ। ਕਈ ਜੀਵਾਂ ਨੂੰ ਆਪਣੀ ਮਰਜ਼ੀ ਨਾਲ ਮਾਇਆ ਦੇ ਮੋਹ ਵਿਚੋਂ ਕੱਢ ਲੈਂਦਾ ਹੈ, ਕਈਆਂ ਨੂੰ ਫਸਾ ਦਿੰਦਾ ਹੈ। ਇਹ ਗੱਲ ਮਾਲੂਮ ਨਹੀਂ ਹੋ ਸਕਦੀ, ਕਹੀ ਨਹੀਂ ਜਾ ਸਕਦੀ ਕਿ ਉਹ ਪ੍ਰਭੂ-ਪਰਮਾਤਮਾ ਕਿਸ ਦਾ ਬੇੜਾ ਪਾਰ ਕਰੇਗਾ। ਹੇ ਨਾਨਕ! ਜਿਸ ਮਨੁੱਖ ਨੂੰ, ਗੁਰਮੁਖ ਨੂੰ, ਪਰਮਾਤਮਾ ਚਾਨਣਾ ਬਖਸ਼ਦਾ ਹੈ, ਉਸ ਨੂੰ ਗੁਰੂ ਦੀ ਸਮਝ ਪੈ ਜਾਂਦੀ ਹੈ।

17. ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥
ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥
ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੬)

ਹਉਮੈ ਦੀ ਇਹ ਪ੍ਰਵਿਰਤੀ ਹੈ ਕਿ ਜੀਵ ਹਉਮੈ ਅਨੁਸਾਰ ਕੰਮ ਕਰੇ। ਹਉਮੈ ਦੇ ਬੰਧਨ ਕਾਰਨ ਜੀਵ ਵਾਰ-ਵਾਰ ਜੂਨਾਂ ਵਿਚ ਪੈਂਦਾ ਹੈ। ਜੀਵ ਦੇ ਮਨ ਵਿਚ ਹਉਮੈ ਕਿੱਥੋਂ ਪੈਦਾ ਹੁੰਦੀ ਹੈ ਕਿਸ ਜੁਗਤ ਨਾਲ ਇਹ ਦੂਰ ਹੋ ਸਕਦੀ ਹੈ। ਇਹ ਹਉਮੈ-ਗ੍ਰਸਤ ਜੀਵ ਪਰਮਾਤਮਾ ਦੇ ਹੁਕਮ ਨਾਲ ਦੁਨੀਆਂ ਵਿਚ ਕਿਸ ਤਰ੍ਹਾਂ ਭਟਕਦਾ ਹੈ ਹਉਮੈ ਲੰਮਾਂ, ਦੀਰਘ ਰੋਗ ਹੈ ਪਰ ਲਾ ਇਲਾਜ ਨਹੀਂ। ਜੇ ਪ੍ਰਭੂ ਆਪਣੀ ਕਿਰਪਾ ਕਰੇ ਤਾਂ ਜੀਵ ਗੁਰੂ ਦਾ ਸ਼ਬਦ ਕਮਾ ਕੇ ਹਉਮੈ ਰੂਪੀ ਦੀਰਘ ਰੋਗ ਤੋਂ ਉਪਜੇ ਦੁੱਖ ਤੋਂ ਛੁਟਕਾਰਾ ਪਾ ਸਕਦਾ ਹੈ।

18. ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥
ਨਾਨਕ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ।

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੬੯)

ਜੋਗ ਦਾ ਧਰਮ ਗਿਆਨ-ਪ੍ਰਾਪਤੀ ਹੈ। ਬ੍ਰਾਹਮਣਾਂ ਦਾ ਧਰਮ ਵੇਦ ਵਿਚਾਰ ਕਰਨਾ ਹੈ। ਖਤਰੀਆਂ ਦਾ ਧਰਮ ਸੂਰਬੀਰਤਾ ਦੇ ਕੰਮ ਕਰਨਾ ਹੈ ਤੇ ਸ਼ੂਦਰਾਂ ਦਾ ਧਰਮ ਦੂਜਿਆਂ ਦੀ ਸੇਵਾ ਕਰਨੀ ਹੈ, ਪਰ ਸਾਰਿਆਂ ਦਾ ਸਾਂਝਾ ਧਰਮ ਇਕ ਪ੍ਰਭੂ ਦਾ ਸਿਮਰਨ ਕਰਨਾ ਹੈ। ਜੋ ਕੋਈ ਮਨੁੱਖ ਇਸ ਭੇਦ ਨੂੰ ਜਾਣ ਲੈਂਦਾ ਹੈ ਤਾਂ ਨਾਨਕ ਉਸ ਦਾ ਦਾਸ ਹੈ, ਉਹ ਮਨੁੱਖ ਪ੍ਰਭੂ ਦਾ ਰੂਪ ਹੈ।

19. ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥
ਆਤਮਾ ਬਾਸੁਦੇਵਸਿ ਜੇ ਕੋ ਜਾਣੈ ਭੇਉ ॥
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥

(ਸ੍ਰੀ ਗੁਰੂ ਗਥ ਸਾਹਿਬ, ਪੰਨਾ ੪੬੯)

ਉਹ ਇਕੋ ਕ੍ਰਿਸ਼ਨ ਭਾਵ ਇਕ ਪਰਮਾਤਮਾ ਹੀ ਸਾਰੇ ਦੇਵਤਿਆਂ ਦੀ ਆਤਮਾ ਹੈ। ਦੇਵਤਿਆਂ ਦੇ ਦੇਵਤਿਆਂ ਦੀ ਵੀ ਆਤਮਾ ਹੈ। ਜੋ ਮਨੁੱਖ ਪ੍ਰਭੂ ਦੀ ਆਤਮਾ ਦਾ ਭੇਦ ਜਾਣ ਲੈਂਦਾ ਹੈ ਨਾਨਕ ਉਸ ਮਨੁੱਖ ਦਾ ਦਾਸ ਹੈ। ਉਹ ਪਰਮਾਤਮਾ ਦਾ ਰੂਪ ਹੈ।

20. ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥
ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥
ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥
ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਜੇ ਕੋਈ ਪ੍ਰੇਮੀ ਆਪਣੇ ਪਿਆਰੇ ਤੋਂ ਬਿਨਾਂ ਕਿਸੇ ਹੋਰ ਨਾਲ ਪਿਆਰ ਕਰਦਾ ਹੈ, ਚਿੱਤ ਜੋੜ ਲੈਂਦਾ ਹੈ ਤਾਂ ਉਸ ਦੀ ਆਸ਼ਕੀ ਸੱਚੀ ਨਹੀਂ ਕਹੀ ਜਾ ਸਕਦੀ। ਸੱਚਾ ਆਸ਼ਕ ਉਹ ਹੀ ਹੈ ਜੋ ਪ੍ਰੀਤਮ ਦੇ ਪ੍ਰੇਮ ਵਿਚ ਸਮਾਇਆ ਰਹੇ। ਜੋ ਜੀਵ ਆਪਣੇ ਪਿਆਰੇ ਦੇ ਚੰਗੇ ਕੰਮ ਨੂੰ ਚੰਗਾ, ਮਾੜੇ ਨੂੰ ਮਾੜਾ ਮੰਨੇ ਭਾਵ ਸੁੱਖ ਵੇਲੇ ਪਿਆਰੇ ਨੂੰ ਹੱਸ ਕੇ ਕਬੂਲ ਕਰਨਾ, ਦੁੱਖ ਵੇਲੇ ਘਬਰਾ ਜਾਵੇ। ਅਜਿਹਾ ਜੀਵ ਲੇਖੇ ਗਿਣ-ਗਿਣ ਕੇ ਪਿਆਰ ਦੀ ਸਾਂਝ ਬਣਾਉਂਦਾ ਹੈ ਭਾਵ ਚੰਗੇ-ਮੰਦੇ ਦਾ ਲੇਖਾ ਰੱਖਦਾ ਹੈ ਤੇ ਅਜਿਹੇ ਮਨੁੱਖ ਨੂੰ ਸੱਚਾ ਆਸ਼ਕ ਨਹੀਂ ਕਿਹਾ ਜਾ ਸਕਦਾ।

21. ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਜਿਹੜਾ ਸੇਵਕ ਮਾਲਕ ਦੇ ਹੁਕਮ ਅੱਗੇ ਕਦੇ ਤਾਂ ਸਿਰ ਝੁਕਾਉਂਦਾ ਹੈ, ਸਲਾਮ ਕਰਦਾ ਹੈ ਤੇ ਕਦੇ ਜਵਾਬ ਦਿੰਦਾ ਹੈ, ਇਤਰਾਜ਼ ਕਰਦਾ ਹੈ, ਉਹ ਮਾਲਕ ਦੀ ਰਜ਼ਾ ਵਿਚ ਤੁਰਨ ਤੋਂ ਖੁੰਝਿਆ ਜਾ ਰਿਹਾ ਹੈ। ਹੇ ਨਾਨਕ! ਸਲਾਮ ਤੇ ਫਿਰ ਜਵਾਬ ਦੇਣਾ ਦੋਨੋਂ ਹੀ ਝੂਠੇ ਹਨ, ਇਹਨਾਂ ਦੋਹਾਂ ਵਿਚੋਂ ਕੋਈ ਵੀ ਤੋੜ ਨਹੀਂ ਚੜ੍ਹਨਾ ਭਾਵ ਮਾਲਕ ਨੂੰ ਕਬੂਲ ਨਹੀਂ ਹੋਣਾ।

22. ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥
ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥
ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ ॥
ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਜੇਕਰ ਕੋਈ ਨੌਕਰ ਮਾਲਕ ਦੀ ਨੌਕਰੀ ਵੀ ਕਰੇ ਤੇ ਨਾਲ ਹੀ ਆਕੜ ਭਰੀਆਂ ਗੱਲਾਂ ਵੀ ਕਰੀ ਜਾਵੇ ਤਾਂ ਬਹੁਤੀਆਂ ਗੱਲਾਂ ਕਰਨ ਨਾਲ ਉਹ ਮਾਲਕ ਦੀ ਖੁਸ਼ੀ ਨਹੀਂ ਪਾ ਸਕਦਾ। ਆਪਣਾ

ਆਪ ਗਵਾ ਕੇ ਮਾਲਕ ਦੀ ਸੇਵਾ ਕਰੇ ਤਾਂ ਉਹ ਮਾਲਕ ਤੋਂ ਮਾਨ-ਆਦਰ ਪ੍ਰਾਪਤ ਕਰ ਸਕਦਾ ਹੈ। ਉਹ ਮਨੁੱਖ ਆਪਣੇ ਉਸ ਮਾਲਕ ਨੂੰ ਮਿਲ ਪੈਂਦਾ ਹੈ, ਜਿਸ ਦੀ ਸੇਵਾ ਉਹ ਕਰਦਾ ਹੈ ਤੇ ਆਪਣੀ ਹੋਂਦ ਮਿਟਾ ਕੇ ਆਪਣਾ ਆਪ ਗੁਆ ਕੇ ਸੇਵਾ ਵਿਚ ਲੱਗਾ ਮਨੁੱਖ ਹੀ ਮਾਲਕ ਦੇ ਦਰ ਤੇ ਕਬੂਲ ਹੁੰਦਾ ਹੈ।

23. ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥
ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਜੋ ਕੁਝ ਮਨੁੱਖ ਦੇ ਦਿਲ ਵਿਚ ਹੁੰਦਾ ਹੈ, ਉਹ ਹੀ ਬਾਹਰ ਪ੍ਰਗਟ ਹੁੰਦਾ ਹੈ। ਜੇ ਅੰਦਰ ਵਿਚਾਰ ਕੁੱਝ ਹੋਰ ਹੋਵੇ ਤਾਂ ਉਸ ਦੇ ਉਲਟ ਕਹਿਣਾ ਵਿਅਰਥ ਹੈ। ਇਹ ਕਿਸ ਤਰ੍ਹਾਂ ਦਾ ਨਿਆਂ ਹੈ ਕਿ ਮਨੁੱਖ ਜ਼ਹਿਰ ਬੀਜਦਾ ਹੈ ਪਰ ਉਸ ਦਾ ਫਲ ਅੰਮ੍ਰਿਤ ਮੰਗਦਾ ਹੈ।

24. ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥
ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥
ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥
ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ ॥
ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਕਿਸੇ ਵੀ ਨਿਆਣੇ ਜਾਂ ਅਗਿਆਨੀ ਨਾਲ ਲਾਈ ਦੋਸਤੀ ਕਦੇ ਵੀ ਸਿਰੇ ਨਹੀਂ ਚੜ੍ਹ ਸਕਦੀ ਕਿਉਂਕਿ ਜਿੰਨਾ ਉਸ ਨੂੰ ਗਿਆਨ ਹੈ, ਉਹੋ ਜਿਹੀ ਉਸ ਦੀ ਸਮਝ ਹੁੰਦੀ ਹੈ। ਕਿਸੇ ਚੀਜ਼ ਵਿਚ ਦੂਜੀ ਚੀਜ਼ ਤਾਂ ਹੀ ਪੈ ਸਕਦੀ ਹੈ ਜੇ ਉਸ ਵਿਚੋਂ ਪਹਿਲੀ ਕੱਢ ਲਈ ਜਾਵੇ। ਉਸ ਸਾਹਿਬ ਅੱਗੇ ਹੁਕਮ ਨਹੀਂ, ਬੇਨਤੀ ਅਰਦਾਸ ਹੀ ਚੱਲਦੀ ਹੈ। ਹੇ ਨਾਨਕ! ਧੋਖਾ ਝੂਠ ਦੀ ਕਮਾਈ ਕਰਨ ਨਾਲ ਝੂਠ ਹੀ ਪੱਲੇ ਪੈਂਦਾ ਹੈ। ਪ੍ਰਭੂ ਦੀ ਸਿਫਤ ਸਲਾਹ ਕੀਤਿਆਂ ਹੀ ਆਤਮਾ ਖਿੜਾਉ ਵਿਚ ਆ ਜਾਂਦੀ ਹੈ।

25. ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥
ਪਾਣੀ ਅੰਦਰਿ ਲੀਕ ਜਿਉ ਤਿਸਦਾ ਥਾਉ ਨ ਥੇਹੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਨਿਆਣੇ ਨਾਲ ਦੋਸਤੀ ਜਾਂ ਆਪਣੇ ਤੋਂ ਵੱਡੇ ਨਾਲ ਪਿਆਰ ਇਉਂ ਹਨ ਜਿਵੇਂ ਪਾਣੀ ਵਿਚ ਲੀਕ। ਉਸ ਲੀਕ ਦਾ ਕੋਈ ਨਾਮ-ਨਿਸ਼ਾਨ ਨਹੀਂ ਰਹਿੰਦਾ।

26. ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥
ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਨਿਆਣਾ, ਅਗਿਆਨੀ ਜੀਵ ਕੋਈ ਕੰਮ ਕਰੇ ਤਾਂ ਉਸ ਨੂੰ ਸਿਰੇ ਨਹੀਂ ਚਾੜ੍ਹ ਸਕਦਾ ਭਾਵ ਸੰਵਾਰ ਨਹੀਂ ਸਕਦਾ । ਜੇ ਕਦੇ ਉਹ ਇਕ ਅੱਧ ਕੰਮ ਠੀਕ ਵੀ ਕਰ ਲਵੇ ਤਾਂ ਦੂਜਾ ਕੰਮ ਵਿਗਾੜ ਦੇਵੇਗਾ ।

27. ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥
ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੪)

ਇਹ ਕਿਹੋ ਜਿਹੀ ਦਾਤ ਹੈ ਜੋ ਆਪਣੀ ਮਿਹਨਤ, ਉੱਦਮ ਨਾਲ ਪ੍ਰਾਪਤ ਹੁੰਦੀ ਹੈ । ਇਹ ਪਰਮਾਤਮਾ ਦੀ ਬਖਸ਼ਸ਼ ਨਹੀਂ ਅਖਵਾ ਸਕਦੀ । ਬਖਸ਼ਸ਼ ਕੇਵਲ ਉਹ ਹੀ ਜੋ ਪਰਮਾਤਮਾ ਦੇ ਤੁੱਠਿਆਂ ਮਿਲੇ ।

28. ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥
ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੫)

ਜਿਸ ਸੇਵਾ ਨੂੰ ਕਰਦੇ ਹੋਏ ਸੇਵਕ ਦੇ ਦਿਲ ਵਿਚ ਮਾਲਕ ਦਾ ਭੈ ਦੂਰ ਨਾ ਹੋਵੇ, ਅਜਿਹੀ ਸੇਵਾ ਅਸਲੀ ਨਹੀਂ । ਅਸਲੀ ਸੇਵਕ ਉਹ ਹੈ ਜੋ ਆਪਣੇ ਮਨ ਵਿਚਲੇ ਡਰ-ਭਰਮ ਨਵਿਰਤ ਕਰ ਕੇ ਮਾਲਕ ਵਿਚ ਸਮਾਇਆ ਰਹਿੰਦਾ ਹੈ ।

29. ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥
ਤਿਸੁ ਵਿਚਿ ਜੰਤੁ ਉਪਾਇ ਕੈ ਦੇਖੈ ਥਾਪਿ ਉਥਾਪਿ ॥
ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੪੭੫)

ਪਰਮਾਤਮਾ ਆਪ ਹੀ ਸ੍ਰਿਸ਼ਟੀ ਸਿਰਜਨਾ ਕਰਦਾ ਹੈ, ਆਪ ਹੀ ਇਸ ਨੂੰ ਸਜਾਉਂਦਾ, ਸਵਾਂਰਦਾ ਤੇ ਆਪ ਹੀ ਇਸ ਦੀ ਸੰਭਾਲ ਕਰਦਾ ਹੈ । ਇਸ ਸ੍ਰਿਸ਼ਟੀ ਵਿਚ ਜੀਵਾਂ ਨੂੰ ਪੈਦਾ ਕਰ ਕੇ ਆਪ ਹੀ ਟਿਕਾਉਂਦਾ ਹੈ ਤੇ ਨਾਸ਼ ਕਰਦਾ ਹੈ । ਹੇ ਨਾਨਕ ! ਉਸ ਤੋਂ ਬਿਨਾਂ ਹੋਰ ਕਿਸੇ ਅੱਗੇ ਅਰਦਾਸ, ਬੇਨਤੀ, ਫਰਿਆਦ ਨਹੀਂ ਹੋ ਸਕਦੀ, ਉਹ ਆਪ ਹੀ ਸਭ-ਕੁੱਝ ਕਰਨ ਦੇ ਸਮਰੱਥ ਹੈ ।

## ਸੋਰਠਿ ਕੀ ਵਾਰ

ਇਹ ਵਾਰ ਗੁਰੂ ਰਾਮਦਾਸ ਜੀ ਦੁਆਰਾ ਰਚਿਤ ਹੈ । ਇਸ ਵਾਰ ਦੀਆਂ ਕੁੱਲ 29 ਪਉੜੀਆਂ ਹਨ । ਇਸ ਵਾਰ ਵਿੱਚ ਗੁਰੂ ਅੰਗਦ ਦੇਵ ਜੀ ਦਾ 1 ਸਲੋਕ ਦਰਜ ਹੈ । ਸਲੋਕ ਦਾ ਵਿਸ਼ਾ ਪ੍ਰਭੂ ਪਰਮਾਤਮਾ ਦੇ ਹੁਕਮ ਦਾ ਹੈ, ਜਿਸ ਅਨੁਸਾਰ ਜੀਵ ਨੇ ਭੋਗਣਾ ਹੈ ਤੇ ਜਿਥੇ ਲਿਖਿਆ ਹੋਵੇ, ਉੱਥੇ ਖਾਣਾ ਹੈ ।

30. ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥
ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੫੩)

ਹੇ ਨਾਨਕ ! ਜੀਵ ਦੇ ਨਕ ਵਿਚ ਨੱਥ ਹੈ, ਜੋ ਪ੍ਰਭੂ ਦ ਆਪਣੇ ਹੱਥ ਵਿਚ ਹੈ ਤੇ ਪਿਛਲੇ ਕੀਤੇ ਕੰਮਾਂ ਅਨੁਸਾਰ ਹੁਣ ਧੱਕ ਕੇ ਚਲਾ ਰਿਹਾ ਹੈ । ਸੱਚ ਇਹ ਹੈ ਕਿ ਜਿੱਥੇ ਜੀਵ ਦਾ ਦਾਣਾ-ਪਾਣੀ ਲਿਖਿਆ ਹੁੰਦਾ ਹੈ, ਉਥੇ ਖਾਣਾ ਪੈਂਦਾ ਹੈ ।

## ਸੂਹੀ ਕੀ ਵਾਰ

ਇਹ ਵਾਰ ਗੁਰੂ ਅਮਰਦਾਸ ਜੀ ਦੁਆਰਾ ਰਚਿਤ ਹੈ । ਇਸ ਵਾਰ ਦੀਆਂ ਕੁਲ 20 ਪਉੜੀਆਂ ਹਨ । ਇਸ ਵਾਰ ਵਿੱਚ ਗੁਰੂ ਅੰਗਦ ਦੇਵ ਜੀ ਦੇ 11 ਸਲੋਕ ਦਰਜ ਹਨ । ਇਹਨਾਂ ਸਲੋਕਾਂ ਵਿੱਚ ਘਰੋਗੀ ਵਾਤਾਵਰਨ, ਬਸੰਤ ਰੁੱਤ ਬਾਰੇ, ਮਾਇਆ ਦੀ ਨਿਰਾਰਥਕਤਾ ਤੇ ਪਰਮਾਤਮਾ ਨਾਲ ਅੰਦਰੋਂ ਇਕਮਿਕ ਹੋਣ ਦਾ ਵਿਵਰਣ ਮਿਲਦਾ ਹੈ ।

31. **ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥**
**ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)

ਜਿਨ੍ਹਾਂ ਮਨੁੱਖਾਂ ਨੂੰ ਇਹ ਸਮਝ ਹੈ ਕਿ ਏਥੋਂ ਇਕ ਦਿਨ ਚਲੇ ਜਾਣਾ ਹੈ, ਉਹ ਸੰਸਾਰ ਵਿਚ ਬਹੁਤੇ ਕੰਮਾਂ-ਕਾਰਾਂ ਵਿਚ ਨਹੀਂ ਉਲਝਦੇ ਭਾਵ ਬਹੁਤੇ ਪਾਸਾਰ ਨਹੀਂ ਪਸਾਰਦੇ । ਪਰ ਜਿਹੜੇ ਮਨੁੱਖ ਸੰਸਾਰ ਤੋਂ ਪਾਰ ਜਾਣ ਦਾ ਚੇਤਾ ਨਹੀਂ ਰੱਖਦੇ ਉਹ ਦੁਨੀਆਂ ਦੇ ਕੰਮਾਂ-ਕਾਰਾਂ ਵਿਚ ਉਲਝੇ ਰਹਿੰਦੇ ਹਨ ।

32. **ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥**
**ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)

ਜੇ ਸਿਰਫ ਰਾਤ ਦੀ ਖ਼ਾਤਰ ਧੰਨ ਇਕੱਠਾ ਕਰਨਾ ਹੋਵੇ ਤੇ ਉਹ ਧਨ ਸਵੇਰੇ ਨਾਲ ਵੀ ਨਾ ਜਾ ਸਕੇ ਤਾਂ ਪਛਤਾਵਾ ਹੁੰਦਾ ਹੈ ।

33. **ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥**
**ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)

ਜੇ ਕੋਈ ਮਨੁੱਖ ਮਜਬੂਰੀ ਨਾਲ ਕੰਮ ਕਰਦਾ ਹੈ ਤਾਂ ਉਸ ਦਾ ਕੋਈ ਲਾਭ ਨਾ ਆਪਣੇ ਆਪ ਨੂੰ ਹੁੰਦਾ ਹੈ ਤੇ ਨਾ ਹੀ ਕਿਸੇ ਹੋਰ ਨੂੰ । ਹੇ ਨਾਨਕ ! ਉਹੀ ਕਾਰਜ ਸਾਡਾ ਕੁਝ ਸਵਾਰ ਸਕਦਾ ਹੈ ਜੋ ਖੁਸ਼ੀ-ਖੁਸ਼ੀ ਖਿੜੇ ਮੱਥੇ ਕੀਤਾ ਜਾਵੇ ।

34. **ਮਨ ਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ ॥**
**ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੭)

ਮਨੁੱਖ ਭਾਵੇਂ ਕਿੰਨਾ ਵੀ ਹੱਠ ਕਰੇ, ਕਰੜੀ ਮਿਹਨਤ ਕਰੇ ਪਰ ਰੱਬ ਨੂੰ ਨਹੀਂ ਜਿੱਤ ਸਕਦਾ। ਹੇ ਨਾਨਕ ! ਮਨੁੱਖ ਸ਼ੁਭ ਭਾਵਨਾ ਰੱਖ ਕੇ, ਗੁਰੂ ਦੇ ਨਾਮ ਨੂੰ ਵਿਚਾਰ ਕੇ ਪਰਮਾਤਮਾ ਨੂੰ ਪਾ ਸਕਦਾ ਹੈ।

35. **ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ ਨਿਭਵਿਆਹ ॥**
**ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੮)

ਜਿਨ੍ਹਾਂ ਨੂੰ ਪਰਮਾਤਮਾ ਦਾ ਡਰ ਹੈ, ਉਹਨਾਂ ਨੂੰ ਹੋਰ ਕੋਈ ਡਰ ਨਹੀਂ ਮਾਰ ਸਕਦਾ। ਪਰ ਜੋ ਪਰਮਾਤਮਾ ਤੋਂ ਬੇਡਰ ਹਨ, ਉਹਨਾਂ ਨੂੰ ਦੁਨੀਆਂ ਦੇ ਕਈ ਡਰ ਆ ਚਿੰਬੜਦੇ ਹਨ। ਇਸ ਦਾ ਨਿਰਣਾ ਪਰਮਾਤਮਾ ਦੀ ਹਜ਼ੂਰੀ ਵਿਚ ਜਾ ਹੁੰਦਾ ਹੈ।

36. **ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ ॥**
**ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ ॥**
**ਨਾਨਕ ਸੋ ਸਾਲਾਹੀਐ ਜਿਨਿ ਕਾਰਣੁ ਕੀਆ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੮੮)

ਤੁਰਨ ਵਾਲੇ ਨਾਲ ਤੁਰਦਾ ਹੋਇਆ ਮਿਲ ਜਾਂਦਾ ਹੈ ਤੇ ਉੱਡਣ ਵਾਲੇ ਨਾਲ ਉੱਡਣ ਵਾਲਾ। ਜਿੰਦਾ ਦਿਲ ਨੂੰ ਜਿੰਦਾ ਦਿਲ ਆ ਮਿਲਦਾ ਹੈ ਭਾਵ ਹਰੇਕ ਜੀਵ ਆਪਣੇ ਸੁਭਾਅ ਵਾਲੇ ਨਾਲ ਹੀ ਮਿਲਣਾ ਚਾਹੁੰਦਾ ਹੈ। ਹੇ ਨਾਨਕ ! ਜੀਵ ਵੀ ਰੱਬੀ, ਪਰਮਾਤਮਾ ਅਸਲੇ ਵਾਲਾ ਹੈ, ਸੋ ਜੀਵ ਨੂੰ ਉਸ ਪਰਮਾਤਮਾ ਦੀ ਸਿਫਤ ਸਲਾਹ ਕਰਨੀ ਚਾਹੀਦੀ ਹੈ, ਜਿਸ ਨੇ ਇਹ ਜਗਤ ਰਚਿਆ ਹੈ।

37. **ਨਾਨਕ ਤਿਨਾ ਬਸੰਤੁ ਹੈ ਜਿਨਿ ਘਰਿ ਵਸਿਆ ਕੰਤੁ ॥**
**ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੧)

ਹੇ ਨਾਨਕ ! ਜਿਨ੍ਹਾਂ ਜੀਵ ਇਸਤਰੀਆਂ ਦਾ ਕੰਤ ਘਰ ਹੈ, ਉਹਨਾਂ ਲਈ ਬਸੰਤ ਰੁੱਤ ਵਰਗਾ ਅਨੁਭਵ ਹੈ ਪਰ ਜਿਨ੍ਹਾਂ ਦੇ ਕੰਤ ਪਰਦੇਸ ਗਏ ਹਨ ਉਹ ਦਿਨ-ਰਾਤ ਸੜਦੀਆਂ ਫਿਰਦੀਆਂ ਹਨ।

38. **ਪਹਿਲ ਬਸੰਤੈ ਆਗਮਨਿ ਤਿਸ ਕਾ ਕਰਹੁ ਬੀਚਾਰੁ ॥**
**ਨਾਨਕ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੧)

ਉਸ ਪ੍ਰਭੂ ਦੇ ਗੁਣਾਂ ਦੀ ਵਿਚਾਰ-ਚਰਚਾ ਕਰੋ ਜੋ ਬਸੰਤ ਰੁੱਤ ਦੇ ਆਉਣ ਤੋਂ ਪਹਿਲਾਂ ਦਾ ਹੈ ਭਾਵ ਜਿਸ ਦੀ ਕਿਰਪਾ ਨਾਲ ਸਾਰਾ ਜਗਤ ਵਸਦਾ ਹੈ। ਹੇ ਨਾਨਕ ! ਉਸ ਪ੍ਰਭੂ ਦਾ ਸਿਮਰਨ ਕਰੀਏ, ਸਲਾਹੀਏ ਜੋ ਸਭ ਦਾ ਆਸਰਾ ਹੈ।

39. **ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥**
**ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੧)

ਨਿਰਾ ਕਹਿਣ ਨਾਲ ਕਿ ਮੈਂ ਪ੍ਰਭੂ ਨਾਲ ਮਿਲਿਆ ਹਾਂ, ਮੇਲ ਨਹੀਂ ਹੁੰਦਾ। ਮੇਲ ਤਾਂ ਹੀ ਹੁੰਦਾ ਹੈ ਜੇ ਅੰਦਰੋਂ ਆਤਮਕ ਤੌਰ ਤੇ ਮਿਲੇ, ਉਸ ਨੂੰ ਹੀ ਮਿਲਿਆ ਕਿਹਾ ਜਾ ਸਕਦਾ ਹੈ।

40. **ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥**
**ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੧-੯੨)

ਕਿਸੇ ਦਾ ਕੋਈ ਸਹਾਰਾ ਹੈ, ਕਿਸੇ ਦਾ ਕੋਈ ਆਸਰਾ ਹੈ। ਮੈਂ ਨਿਮਾਣੀ ਦਾ ਇਕ ਤੂੰ ਹੀ ਹੈਂ। ਜਦੋਂ ਤਕ ਤੂੰ ਮੇਰੇ ਚਿੱਤ ਵਿਚ ਨਹੀਂ ਵੱਸਦਾ, ਕਿਉਂ ਨਾ ਮੈਂ ਰੋ ਕੇ ਮਰਾਂ।

41. **ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮ੍ਹਾਲਿਓਇ ॥**
**ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੭੯੨)

ਜੇ ਸੁਖ ਹੈ ਤਾਂ ਪਰਮਾਤਮਾ ਨੂੰ ਯਾਦ ਕਰੀਏ, ਪਰ ਦੁੱਖ ਵਿਚ ਵੀ ਮਾਲਕ ਨੂੰ ਚੇਤੇ ਰੱਖੀਏ। ਨਾਨਕ ਆਖਦਾ ਹੈ ਹੇ ਸਿਆਣੀ ਜੀਵ ਇਸਤਰੀ ਇਸ ਤਰ੍ਹਾਂ ਕੰਤ ਨਾਲ ਮੇਲ ਹੁੰਦਾ ਹੈ।

## ਰਾਮਕਲੀ ਕੀ ਵਾਰ

ਇਹ ਵਾਰ ਗੁਰੂ ਅਮਰਦਾਸ ਜੀ ਦੁਆਰਾ ਰਚਿਤ ਹੈ। ਇਸ ਵਾਰ ਦੀਆਂ 21 ਪਉੜੀਆਂ ਹਨ। ਇਸ ਵਾਰ ਵਿੱਚ ਗੁਰੂ ਅੰਗਦ ਦੇਵ ਜੀ ਦੇ 7 ਸਲੋਕ ਦਰਜ ਹਨ। ਸਲੋਕਾਂ ਦਾ ਵਿਸ਼ਾ ਪਰਮਾਤਮਾ ਦੇ ਨਾਮ ਦੀ ਮਹਿਮਾ ਨਾਲ ਸੰਬੰਧਿਤ ਹੈ ਤੇ ਨਾਮ ਦਾ ਵਪਾਰ ਨਾ ਕਰਨ ਵਾਲੇ ਨੂੰ ਅੰਨ੍ਹੇ ਕਿਹਾ ਗਿਆ ਹੈ। ਇਸ ਤੋਂ ਇਲਾਵਾ ਦੱਸਿਆ ਗਿਆ ਹੈ ਕਿ ਜੀਵ ਨੂੰ ਚਿੰਤਾ ਨਹੀਂ ਕਰਨੀ ਚਾਹੀਦੀ ਕਿਉਂਕਿ ਰੋਜੀ-ਰੋਟੀ ਦੀ ਚਿੰਤਾ ਸਿਰਫ ਉਸ ਪਰਮਾਤਮਾ ਨੂੰ ਹੈ, ਜਿਸਨੇ ਜੀਵ-ਜੰਤ ਪੈਦਾ ਕੀਤੇ ਹਨ।

42. **ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ ॥**
**ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੪)

ਜੇ ਮਨ ਵਿਚ ਪ੍ਰਭੂ ਦਾ ਨਾਮ ਵਸ ਜਾਵੇ ਤਾਂ ਜਪ ਤਪ ਆਦਿ ਹੋਰ ਕਾਰਜ ਵਿਅਰਥ ਹਨ। ਹੇ ਨਾਨਕ! ਨਾਮ ਨੂੰ ਮੰਨਣ ਨਾਲ ਗੁਰੂ ਵਲੋਂ ਆਦਰ ਮਿਲਦਾ ਹੈ, ਇਹ ਗੱਲ ਗੁਰੂ ਦੀ ਕਿਰਪਾ ਨਾਲ ਸਮਝ ਵਿਚ ਆਉਂਦੀ ਹੈ।

43. **ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ ॥**
**ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੪)

ਹੇ ਨਾਨਕ ! ਜੋ ਮਨੁੱਖ ਆਪ ਅੰਨ੍ਹਾ ਹੈ ਤੇ ਉਹ ਰਤਨਾਂ ਦੀ ਪਰਖ ਕਰੇ ਤਾਂ ਉਹ ਰਤਨ ਦੀ ਕੀਮਤ ਕਦਰ ਨਹੀਂ ਦੱਸ ਸਕਦਾ ਪਰ ਆਪਣਾ ਆਪ ਜ਼ਾਹਿਰ ਕਰ ਆਉਂਦਾ ਹੈ ਭਾਵ ਆਪਣਾ ਅੰਨ੍ਹਾਂਪਣ, ਆਪਣੀ ਅਗਿਆਨਤਾ ਨਸ਼ਰ ਕਰ ਆਉਂਦਾ ਹੈ ।

44. **ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ ॥**
**ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ ॥**
**ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ ॥**
**ਰਤਨਾ ਸਾਰ ਨ ਜਾਣਨੀ ਅੰਧੇ ਵਤਹਿ ਲੋਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੪)

ਸ਼ੁਭ ਗੁਣਾਂ ਦੀ ਗੁਥਲੀ ਸਤਿਗੁਰਾਂ ਨੇ ਖੋਲ੍ਹੀ ਹੈ, ਇਹ ਗੁੱਥੀ ਸਤਿਗੁਰ ਤੇ ਗੁਰਮੁਖ ਦੋਹਾਂ ਦੇ ਹਿਰਦੇ ਵਿਚ ਸਮਾ ਰਹੀ ਹੈ । ਹੇ ਨਾਨਕ ! ਜਿਨ੍ਹਾਂ ਦੇ ਪੱਲੇ ਪ੍ਰਭੂ ਦਾ ਨਾਮ ਰਤਨ ਹੈ, ਉਹ ਹੀ ਨਾਮ-ਰਤਨ ਵਿਹਾਝਦੇ ਹਨ ਪਰ ਜੋ ਇਨ੍ਹਾਂ ਰਤਨਾਂ ਦੀ ਕਦਰ ਨਹੀਂ ਜਾਣਦੇ, ਉਹ ਅੰਨ੍ਹਿਆਂ ਵਾਂਗ ਫਿਰਦੇ ਹਨ ।

45. **ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥**
**ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥**
**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੪)

ਜੇ ਕੋਈ ਅੰਨ੍ਹਾਂ ਮਨੁੱਖ ਕਿਸੇ ਹੋਰ ਨੂੰ ਰਸਤਾ ਦੱਸੇ ਤਾਂ ਉਸ ਦੇ ਦੱਸੇ ਰਸਤੇ ਤੇ ਉਹ ਤੁਰਦਾ ਹੈ ਜੋ ਆਪ ਅੰਨ੍ਹਾਂ ਹੋਵੇ । ਹੇ ਨਾਨਕ ! ਸੁਜਾਖਾ ਮਨੁੱਖ ਅੰਨ੍ਹੇ ਦੇ ਰਾਹੇ ਭਾਵ ਕੁਰਾਹੇ ਨਹੀਂ ਪੈਂਦਾ । ਇਹੋ ਜਿਹੇ ਬੰਦਿਆਂ ਨੂੰ ਅੰਨ੍ਹਿਆਂ ਨਹੀਂ ਕਹੀਦਾ, ਜਿਨ੍ਹਾਂ ਕੋਲ ਅੱਖਾਂ ਨਹੀਂ । ਸਗੋਂ ਅੰਨ੍ਹੇ ਉਹ ਹਨ ਜੋ ਅੱਖਾਂ ਹੋਣ ਦੇ ਬਾਵਜੂਦ ਮਾਲਕ ਤੋਂ ਖੁੰਝੇ ਜਾ ਰਹੇ ਹਨ ।

46. **ਸਾਹਿਬਿ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ ॥**
**ਜੇਹਾ ਜਾਣੈ ਤੇਹੋ ਵਰਤੈ ਜੇ ਸਉ ਆਖੈ ਕੋਇ ॥**
**ਜਿਥੈ ਸੁ ਵਸਤੁ ਨ ਜਾਪਈ ਆਪੇ ਵਰਤਉ ਜਾਣਿ ॥**
**ਨਾਨਕ ਗਾਹਕੁ ਕਿਉ ਲਏ ਸਕੈ ਨ ਵਸਤੁ ਪਛਾਣਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੪)

ਜਿਸ ਮਨੁੱਖ ਨੂੰ ਪ੍ਰਭੂ ਨੇ ਅੰਨ੍ਹਾ ਕੀਤਾ ਹੈ, ਉਹ ਸੁਜਾਖਾ ਤਾਂ ਹੀ ਹੋ ਸਕਦਾ ਹੈ ਜੇ ਪ੍ਰਭੂ ਉਸ ਤੇ ਕਿਰਪਾ ਕਰੇ । ਨਹੀਂ ਤਾਂ ਉਹ ਅੰਨ੍ਹਾਂ ਜਿਸ ਤਰ੍ਹਾਂ ਦੀ ਸੋਚ ਰੱਖਦਾ ਹੈ, ਉਸ ਤਰ੍ਹਾਂ ਹੀ ਕਰੀ ਜਾਂਦਾ ਹੈ । ਭਾਵੇਂ ਉਸ ਨੂੰ ਕੋਈ ਸੌ ਵਾਰੀ ਸਮਝਾ ਲਵੇ । ਜਿਸ ਮਨੁੱਖ ਅਦਰ ਨਾਮ-ਪਦਾਰਥ ਦੀ ਸੋਝੀ

ਨਹੀਂ ਉਥੇ ਆਪਣਾ ਆਪ ਹੀ ਵਰਤ ਰਿਹਾ ਹੁੰਦਾ ਹੈ । ਹੇ ਨਾਨਕ ! ਗਾਹਕ ਜਿਸ ਸੌਦੇ ਨੂੰ ਪਛਾਣ ਹੀ ਨਹੀਂ ਸਕਦਾ ਉਹ ਗਾਹਕ ਉਹ ਵਸਤੂ ਕਿਵੇਂ ਲੈ ਸਕਦਾ ਹੈ ।

47. **ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥**
**ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੪)

ਉਸ ਮਨੁੱਖ ਨੂੰ ਅੰਨ੍ਹਾਂ ਨਹੀਂ ਕਹਿਣਾ ਚਾਹੀਦਾ ਜੋ ਪ੍ਰਭੂ ਦੀ ਰਜ਼ਾ ਨਾਲ ਅੰਨ੍ਹਾਂ ਹੈ ਪਰ ਜੋ ਮਨੁੱਖ ਪ੍ਰਭੂ ਦੇ ਹੁਕਮ ਨੂੰ ਨਹੀਂ ਪਛਾਣਦਾ ਉਹ ਹੀ ਅੰਨ੍ਹਾਂ ਹੈ ।

48. **ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥**
**ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥**
**ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥**
**ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥**
**ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥**
**ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥**
**ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੯੫੫)

ਹੇ ਨਾਨਕ ! ਆਪਣੇ ਰਿਜ਼ਕ ਦੀ ਚਿੰਤਾ ਨਾ ਕਰ । ਇਹ ਚਿੰਤਾ ਉਸ ਪਰਮਾਤਮਾ ਨੂੰ ਆਪ ਹੈ । ਉਸ ਨੇ ਜਲ ਵਿਚ ਜੀਵ ਪੈਦਾ ਕਰ ਕੇ ਉਹਨਾਂ ਨੂੰ ਵੀ ਰਿਜਕ ਦਿੱਤਾ ਹੈ । ਉੱਥੇ ਨਾ ਕੋਈ ਦੁਕਾਨ ਚੱਲਦੀ ਹੈ, ਨਾ ਕੋਈ ਖੇਤੀ ਕਰਦਾ ਹੈ, ਨਾ ਕੋਈ ਸਉਦਾ ਕਰਦਾ ਹੈ, ਨਾ ਹੀ ਕੋਈ ਲੈਣ-ਦੇਣ ਹੈ । ਉੱਥੇ ਜੀਵ ਦਾ ਖਾਣਾ ਜੀਵ ਹੀ ਹਨ । ਅਕਾਲਪੁਰਖ ਨੇ ਜਿਨ੍ਹਾਂ ਜੀਵਾਂ ਨੂੰ ਸਮੁੰਦਰ ਵਿਚ ਵੀ ਪੈਦਾ ਕੀਤਾ ਹੈ ਉਹਨਾਂ ਦੀ ਸੰਭਾਲ ਉਹ ਆਪ ਕਰਦਾ ਹੈ । ਹੇ ਨਾਨਕ ! ਚਿੰਤਾ, ਫਿਕਰ ਨਾ ਕਰੋ, ਇਹ ਫਿਕਰ ਉਸ ਪ੍ਰਭੂ ਨੂੰ ਆਪ ਹੀ ਹੈ ।

## ਮਾਰੂ ਕੀ ਵਾਰ

ਇਹ ਵਾਰ ਗੁਰੂ ਅਮਰਦਾਸ ਜੀ ਦੁਆਰਾ ਰਚਿਤ ਹੈ । ਇਸ ਵਾਰ ਦੀਆਂ 22 ਪਉੜੀਆਂ ਹਨ । ਇਸ ਵਾਰ ਵਿੱਚ ਗੁਰੂ ਅੰਗਦ ਦੇਵ ਜੀ ਦਾ ਇੱਕ ਸਲੋਕ ਦਰਜ ਹੈ । ਸਲੋਕ ਦਾ ਵਿਸ਼ਾ ਹੈ ਕਿ ਪਰਮਤਾਮਾ ਅੰਤਰਯਾਮੀ ਹੈ ਜੋ ਸਭਦੇ ਦਿਲਾਂ ਦੀ ਜਾਨਣ ਵਾਲਾ ਹੈ, ਉਹ ਬਿਨ ਬੋਲਿਆਂ ਸਭ ਕੁਝ ਜਾਣਦਾ ਹੈ ।

49. **ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥**
**ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੯੩)

ਪ੍ਰਭੂ ਆਪ ਹੀ ਜੀਵ ਦੇ ਦਿਲਾਂ ਦੀ ਜਾਣਦਾ ਹੈ । ਉਹ ਆਪ ਹੀ ਇਹਨਾਂ ਨੂੰ ਪੈਦਾ ਕਰਦਾ ਤੇ ਆਪ ਹੀ ਉਹਨਾਂ ਦੇ ਸਾਰੇ ਕਾਰਜ ਸਿਰੇ ਚਾੜ੍ਹਦਾ ਹੈ । ਹੇ ਨਾਨਕ ! ਉਸ ਪਰਮਾਤਮਾ ਅੱਗੇ ਬੇਨਤੀ, ਅਰਦਾਸ, ਜੋਦੜੀ ਹੀ ਕਰਨੀ ਚਾਹੀਦੀ ਹੈ ।

## ਸਾਰੰਗ ਕੀ ਵਾਰ

ਇਹ ਵਾਰ ਗੁਰੂ ਰਾਮਦਾਸ ਜੀ ਦੁਆਰਾ ਰਚਿਤ ਹੈ । ਇਸ ਵਾਰ ਦੀਆਂ ਕੁੱਲ 36 ਪਉੜੀਆਂ ਹਨ । 35 ਵੀਂ ਪਉੜੀ ਗੁਰੂ ਅਰਜਨ ਦੇਵ ਜੀ ਦੀ ਰਚੀ ਹੋਈ ਹੈ । ਇਸ ਵਾਰ ਵਿੱਚ ਗੁਰੂ ਅੰਗਦ ਦੇਵ ਜੀ ਦੇ 9 ਸਲੋਕ ਦਰਜ ਹਨ । ਸਲੋਕਾਂ ਦਾ ਵਿਸ਼ਾ ਗੁਰੂ ਦੀ ਮਹਿਮਾ, ਪਰਮਾਤਮਾ ਦੇ ਹੁਕਮ ਦੀ ਮਹਿਮਾ ਹੈ ਜਿਸ ਅਨੁਸਾਰ ਜੀਵ ਸੰਸਾਰ ਵਿੱਚ ਆ ਕੇ ਕਾਰਜ ਕਰਦਾ ਹੈ ।

50. **ਗੁਰ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥**
**ਨਾਨਕ ਗੁਰ ਬਿਨੁ ਮਨ ਕਾ ਤਾਕੁ**
**ਨ ਉਘੜੈ ਅਵਰ ਨ ਕੁੰਜੀ ਹਥਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੭)

ਮਨੁੱਖ ਦਾ ਮਨ ਕੋਠਾ ਹੈ ਤੇ ਸਰੀਰ ਇਸ ਦੀ ਛੱਤ ਹੈ, ਇਸ ਕੋਠੇ ਨੂੰ ਮਾਇਆ ਦਾ ਜਿੰਦਰਾ ਵੱਜਾ ਹੋਇਆ ਹੈ । ਇਸ ਜੰਦਰੇ ਨੂੰ ਖੋਲ੍ਹਣ ਲਈ ਕੁੰਜੀ ਗੁਰੂ ਹੈ । ਹੇ ਨਾਨਕ ! ਗੁਰੂ ਤੋਂ ਬਿਨਾਂ ਮਨ ਦਾ ਬੂਹਾ ਨਹੀਂ ਖੁਲ੍ਹ ਸਕਦਾ ਤੇ ਕਿਸੇ ਹੋਰ ਦੇ ਹੱਥ ਵਿਚ ਇਸ ਦੀ ਕੁੰਜੀ ਨਹੀਂ ਹੈ ।

51. **ਆਪਿ ਉਪਾਏ ਨਾਨਕਾ ਆਪੇ ਰਖੈ ਵੇਕ ॥**
**ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ ॥**
**ਸਭਨਾ ਸਾਹਿਬੁ ਏਕੁ ਹੈ ਵੇਖੈ ਧੰਧੈ ਲਾਇ ॥**
**ਕਿਸੈ ਥੋੜਾ ਕਿਸੈ ਅਗਲਾ ਖਾਲੀ ਕੋਈ ਨਾਹਿ ॥**
**ਆਵਹਿ ਨੰਗੇ ਜਾਹਿ ਨੰਗੇ ਵਿਚੇ ਕਰਹਿ ਵਿਥਾਰ ॥**
**ਨਾਨਕ ਹੁਕਮੁ ਨ ਜਾਣੀਐ ਅਗੈ ਕਾਈ ਕਾਰ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੭-੧੨੩੮)

ਹੇ ਨਾਨਕ ! ਪ੍ਰਭੂ ਆਪ ਸਾਰੇ ਜੀਵਾਂ ਨੂੰ ਪੈਦਾ ਕਰਦਾ ਹੈ, ਆਪ ਵੱਖ-ਵੱਖ ਸੁਭਾਉ ਰੱਖਦਾ ਹੈ ਪਰ ਸਾਰੇ ਜੀਵਾਂ ਦਾ ਖਸਮ, ਪਰਮਾਤਮਾ ਪ੍ਰਭੂ ਆਪ ਹੈ, ਇਸ ਵਾਸਤੇ ਕਿਸੇ ਨੂੰ ਮੰਦਾ ਨਹੀਂ ਆਖਿਆ ਜਾ ਸਕਦਾ । ਸਾਰਿਆਂ ਦਾ ਇਕ ਪ੍ਰਭੂ ਹੈ ਜੋ ਸਭ ਨੂੰ ਧੰਦੇ ਵਿਚ ਲਾਉਂਦਾ ਹੈ, ਕੋਈ ਜੀਵ ਥੋੜਾ, ਕੋਈ ਬਹੁਤਾ ਮਾਇਆ ਦੇ ਧੰਦੇ ਵਿਚ ਹੈ ਪਰ ਕੋਈ ਜੀਵ ਉਸ ਤੋਂ ਬਚਿਆ ਹੋਇਆ ਨਹੀਂ । ਜੀਵ ਇਸ ਜਹਾਨ ਵਿਚ ਖਾਲੀ ਹੱਥ ਆਉਂਦੇ ਹਨ ਤੇ ਖਾਲੀ ਹੱਥ ਹੀ ਤੁਰ ਜਾਂਦੇ ਹਨ ਪਰ ਫਿਰ ਵੀ ਉਹ ਮਾਇਆ ਦਾ ਪਾਸਾਰ ਕਰਦੇ ਰਹਿੰਦੇ ਹਨ । ਹੇ ਨਾਨਕ ! ਇੱਥੋਂ ਜਾ ਕੇ ਪ੍ਰਲੋਕ ਵਿਚ ਕਿਹੜੀ ਕਾਰ, ਕਿਹੜਾ ਕੰਮ ਕਰਨਾ ਪਵੇਗਾ, ਇਹ ਪ੍ਰਭੂ ਦਾ ਹੁਕਮ ਹੈ, ਇਸ ਨੂੰ ਕੋਈ ਨਹੀਂ ਜਾਣ ਸਕਦਾ ।

52. ਸਾਹ ਚਲੇ ਵਣਜਾਰਿਆ ਲਿਖਿਆ ਦੇਵੈ ਨਾਲਿ ॥
ਲਿਖੇ ਉਪਰਿ ਹੁਕਮੁ ਹੋਇ ਲਈਐ ਵਸਤੁ ਸਮਾਲਿ ॥
ਵਸਤੁ ਲਈ ਵਣਜਾਰਈ ਵਖਰੁ ਬਧਾ ਪਾਇ ॥
ਕੇਈ ਲਾਹਾ ਲੈ ਚਲੇ ਇਕਿ ਚਲੇ ਮੂਲੁ ਗਵਾਇ ॥
ਥੋੜਾ ਕਿਨੈ ਨ ਮੰਗਿਓ ਕਿਸੁ ਕਹੀਐ ਸਾਬਾਸਿ ॥
ਨਦਰਿ ਤਿਨਾ ਕਉ ਨਾਨਕਾ ਜਿ ਸਾਬਤੁ ਲਾਏ ਰਾਸਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੮)

ਸ਼ਾਹ ਪ੍ਰਭੂ ਦੇ ਹੁਕਮ ਅਨੁਸਾਰ ਜੀਵ ਵਪਾਰੀ ਤੁਰ ਪੈਂਦੇ ਹਨ ਤੇ ਜਗਤ ਵਿਚ ਆਉਂਦੇ ਹਨ। ਪ੍ਰਭੂ ਉਹਨਾਂ ਦੇ ਕੀਤੇ ਕਰਮਾਂ ਅਨੁਸਾਰ ਲਿਖਿਆ ਹੋਇਆ ਲੇਖਾ ਨਾਲ ਦੇ ਕੇ ਤੋਰਦਾ ਹੈ। ਉਹਨਾਂ ਲਿਖੇ ਹੋਏ ਲੇਖਾਂ ਨਾਲ ਪ੍ਰਭੂ ਦਾ ਹੁਕਮ ਵਰਤਦਾ ਹੈ ਤੇ ਨਾਮ ਸ਼ਬਦ ਦੀ ਪ੍ਰਾਪਤੀ ਹੁੰਦੀ ਹੈ। ਕੋਈ ਜੀਵ ਨਾਮ ਦਾ ਵਣਜ ਵਪਾਰ ਕਰਦੇ ਹਨ, ਉਹ ਨਾਮ-ਪਦਾਰਥ ਦਾ ਲਾਹਾ ਹਾਸਿਲ ਕਰ ਲੈਂਦੇ ਹਨ ਪਰ ਕੋਈ ਆਪਣੀ ਅਸਲ ਪੂੰਜੀ ਵੀ ਗਵਾ ਜਾਂਦੇ ਹਨ। ਦੋਹਾਂ ਵਿਚੋਂ ਘੱਟ ਕਿਸੇ ਨੇ ਨਹੀਂ ਮੰਗਿਆ ਪਰ ਪ੍ਰਭੂ ਹੀ ਮਿਹਰ ਕਿਸ ਨੇ ਹਾਸਿਲ ਕੀਤੀ। ਹੇ ਨਾਨਕ! ਪ੍ਰਭੂ ਦੀ ਮਿਹਰ ਉਹਨਾਂ ਜੀਵਾਂ ਤੇ ਹੈ ਜਿਨ੍ਹਾਂ ਨੇ ਸਵਾਸਾਂ ਦੀ ਸਾਰੀ ਪੂੰਜੀ ਨਾਮ ਦੇ ਵਣਜ-ਵਪਾਰ ਕਰਨ ਤੇ ਵਰਤ ਦਿੱਤੀ।

53. ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥
ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰਪਰਸਾਦਿ ॥
ਤਿਨੀ ਪੀਤਾ ਰੰਗ ਸਿਉ ਜਿਨ ਕਉ ਲਿਖਿਆ ਆਦਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੮)

ਹੇ ਪ੍ਰਭੂ ਜਿਨ੍ਹਾਂ ਮਨੁੱਖਾਂ ਨੂੰ ਤੇਰੇ ਨਾਮ ਦੀ ਉਸਤਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ ਉਹ ਆਪਣੇ ਮਨ ਵਿਚ ਤੇਰੇ ਨਾਲ ਰੰਗੇ ਰਹਿੰਦੇ ਹਨ। ਹੇ ਨਾਨਕ! ਉਹਨਾਂ ਲਈ ਨਾਮ ਹੀ ਅੰਮ੍ਰਿਤ ਹੈ, ਹੋਰ ਕੋਈ ਅੰਮ੍ਰਿਤ ਨਹੀਂ ਹੈ। ਹੇ ਨਾਨਕ! ਇਹ ਅੰਮ੍ਰਿਤ ਹਰੇਕ ਦੇ ਮਨ ਵਿਚ ਹੈ ਪਰ ਮਿਲਦਾ ਗੁਰੂ ਦੀ ਕਿਰਪਾ ਨਾਲ ਹੈ। ਇਹ ਅੰਮ੍ਰਿਤ ਉਹਨਾਂ ਨੇ ਪੀਤਾ ਹੈ ਜਿਨ੍ਹਾਂ ਦੇ ਕਰਮਾਂ ਵਿਚ ਧੁਰੋਂ ਲਿਖਿਆ ਹੋਇਆ ਹੈ।

54. ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ ॥
ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ ॥
ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ ॥
ਦਾਤਾ ਸੋ ਸਾਲਾਹੀਐ ਜਿ ਸਭ ਸੈ ਦੇ ਆਧਾਰੁ ॥
ਨਾਨਕ ਆਪਿ ਸਦੀਵ ਹੈ ਪੂਰਾ ਜਿਸੁ ਭੰਡਾਰੁ ॥
ਵਡਾ ਕਰਿ ਸਾਲਾਹੀਐ ਅੰਤੁ ਨ ਪਾਰਾਵਾਰੁ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੮-੩੯)

ਉਸ ਪ੍ਰਭੂ ਦੇ ਪੈਦਾ ਕੀਤੇ ਜੀਵ ਦੀ ਉਸਤਤ ਕਰਨ ਦਾ ਕੀ ਲਾਭ ਹੈ, ਉਸ ਦੀ ਉਸਤਤਿ ਸਿਫਤ-ਸਲਾਹ ਕਰੋ ਜੋ ਸਭ ਨੂੰ ਪੈਦਾ ਕਰਦਾ ਹੈ । ਕਿਉਂ ਹੇ ਨਾਨਕ ! ਉਸ ਪ੍ਰਭੂ ਤੋਂ ਬਿਨਾਂ ਦੂਜਾ ਕੋਈ ਦਾਤਾ ਨਹੀਂ ਹੈ । ਜਿਸ ਨੇ ਇਹ ਜਗਤ ਸਾਜਿਆ ਹੈ, ਉਸ ਦੀ ਵਡਿਆਈ ਕਰੋ । ਉਸ ਇਕ ਦਾਤਾਰੁ ਦੇ ਗੁਣ ਗਾਉ ਜੋ ਹਰੇਕ ਜੀਵ ਦਾ ਆਧਾਰ-ਆਸਰਾ ਹੈ । ਹੇ ਨਾਨਕ ! ਉਹ ਪ੍ਰਭੂ ਸਦੀਵ ਹੈ, ਸਦਾ ਰਹਿਣ ਵਾਲਾ ਹੈ, ਉਸ ਦਾ ਖਜ਼ਾਨਾ ਸਦਾ ਭਰਪੂਰ ਰਹਿੰਦਾ ਹੈ । ਉਸ ਦੀ ਵਡਿਆਈ ਕਰੋ, ਉਸ ਦੀ ਵਡਿਆਈ ਦਾ ਅੰਤ ਨਹੀਂ ਪੈ ਸਕਦਾ, ਉਸ ਦਾ ਆਰ-ਪਾਰ ਨਹੀਂ ਪਾਇਆ ਜਾ ਸਕਦਾ ।

55. **ਤਿਸੁ ਸਿਉ ਕੈਸਾ ਬੋਲਣਾ ਜਿ ਆਪੇ ਜਾਣੈ ਜਾਣੁ ॥**
**ਚੀਰੀ ਜਾ ਕੀ ਨਾ ਫਿਰੈ ਸਾਹਿਬੁ ਸੋ ਪਰਵਾਣੁ ॥**
**ਚੀਰੀ ਜਿਸ ਕੀ ਚਲਣਾ ਮੀਰ ਮਲਕ ਸਲਾਰ ॥**
**ਜੋ ਤਿਸੁ ਭਾਵੈ ਨਾਨਕਾ ਸਾਈ ਭਲੀ ਕਾਰ ॥**
**ਜਿਨ੍ਾ ਚੀਰੀ ਚਲਣਾ ਹਥਿ ਤਿਨ੍ਾ ਕਿਛੁ ਨਾਹਿ ॥**
**ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ ॥**
**ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ ॥**
**ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੯)

ਜੋ ਪ੍ਰਭੂ ਆਪ ਹਰੇਕ ਅੰਦਰ ਹੀ ਜਾਣਦਾ ਹੈ, ਉਸ ਅੱਗੇ ਬੋਲਣਾ ਚੰਗਾ ਨਹੀਂ ਸ਼ੋਭਦਾ । ਉਹ ਮੰਨਿਆ-ਪ੍ਰਮੰਨਿਆ ਮਾਲਕ ਹੈ ਕਿਉਂਕਿ ਉਸ ਦਾ ਹੁਕਮੁ ਨਹੀਂ ਮੋੜਿਆ ਜਾ ਸਕਦਾ । ਉਸ ਦੇ ਹੁਕਮ ਵਿਚ ਬਾਦਸ਼ਾਹ, ਮਾਲਕ ਤੇ ਫੌਜਾਂ ਦੇ ਸਰਦਾਰ ਸਭ ਨੂੰ ਤੁਰਨਾ ਪੈਂਦਾ ਹੈ । ਹੇ ਨਾਨਕ ! ਉਹੀ ਕੰਮ ਚੰਗਾ ਹੈ ਜੋ ਉਸ ਪਰਮਾਤਮਾ ਨੂੰ ਭਾਵੇ । ਇਹਨਾਂ ਜੀਵਾਂ ਦੇ ਵੱਸ ਵਿਚ ਕੁਝ ਨਹੀਂ ਕਿਉਂਕਿ ਇਹਨਾਂ ਨੇ ਉਸ ਦੇ ਹੁਕਮ ਵਿਚ ਹੀ ਚੱਲਣਾ ਹੁੰਦਾ ਹੈ ਤੇ ਹੁਕਮ ਹੋਣ ਤੇ ਉਠ ਕੇ ਰਾਹੇ ਪੈ ਜਾਂਦੇ ਹਨ । ਭਾਵ ਪਰਮਾਤਮਾ ਦੇ ਭੇਜੇ ਜੀਵ ਸੰਸਾਰ ਵਿਚ ਆਉਂਦੇ ਹਨ ਤੇ ਉਸ ਦੇ ਸੱਦੇ ਤੇ ਉਠ ਕੇ ਚਲੇ ਜਾਂਦੇ ਹਨ ।

56. **ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ ॥**
**ਕੁੰਜੀ ਜਿਨ ਕਉ ਦਿਤੀਆ ਤਿਨ੍ਾ ਮਿਲੇ ਭੰਡਾਰ ॥**
**ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ ॥**
**ਨਦਰਿ ਤਿਨ੍ਾ ਕਉ ਨਾਨਕਾ ਨਾਮੁ ਜਿਨ੍ਾ ਨੀਸਾਣੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੯)

ਉਹੀ ਮਨੁੱਖ ਅਸਲ ਖਜ਼ਾਨਿਆ ਦੇ ਮਾਲਕ ਹਨ, ਜਿਨ੍ਹਾਂ ਨੂੰ ਪ੍ਰਭੂ ਦੀ ਸਿਫਤ ਸਲਾਹ ਪ੍ਰਭੂ ਤੋਂ ਬਖਸ਼ਸ਼ ਹੋਈ ਹੈ । ਜਿਨ੍ਹਾਂ ਨੂੰ ਪ੍ਰਭੂ ਆਪ ਨਾਮ ਦੀ ਕੁੰਜੀ ਦੇਂਦਾ ਹੈ ਤੇ ਉਹਨਾਂ ਨੂੰ ਸਿਫਤ-ਸਲਾਹ

ਦੇ ਖਜ਼ਾਨੇ ਮਿਲ ਜਾਂਦੇ ਹਨ । ਇਸ ਸਿਫਤ-ਸਲਾਹ ਦੇ ਨਾਲ ਜੀਵ ਦੇ ਹਿਰਦੇ ਵਿਚੋਂ ਪ੍ਰਭੂ ਦੇ ਗੁਣ ਨਿਕਲਦੇ ਹਨ ਤੇ ਉਹ ਪ੍ਰਭੂ ਦੇ ਦਰ ਤੇ ਕਬੂਲ ਹੁੰਦੇ ਹਨ । ਹੇ ਨਾਨਕ ! ਜਿਨ੍ਹਾਂ ਕੋਲ ਪ੍ਰਭੂ ਦੇ ਨਾਮ ਦਾ ਝੰਡਾ ਹੈ, ਉਹਨਾਂ ਤੇ ਪ੍ਰਭੂ ਦੀ ਮਿਹਰ ਹੁੰਦੀ ਹੈ ।

57. ਕਥਾ ਕਹਾਣੀ ਬੇਦੀਂ ਆਣੀ ਪਾਪੁ ਪੁੰਨੁ ਬੀਚਾਰੁ ॥
ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ ॥
ਉਤਮ ਮਧਿਮ ਜਾਤੀਂ ਜਿਨਸੀ ਭਰਮਿ ਭਵੈ ਸੰਸਾਰੁ ॥
ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ ।
ਨਾਨਕ ਅਗਹੁ ਹਉਮੈ ਤੁਟੈ ਤਾਂ ਕੋ ਲਿਖੀਐ ਲੇਖੈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੩)

ਜੋ ਵੇਦਾਂ ਵਿਚ ਵਿਚਾਰ ਹੈ ਉਹ ਇਹ ਹੈ ਕਿ ਪਾਪ ਕੀ ਹੈ, ਪੁੰਨ ਕੀ ਹੈ । ਇਹ ਵੀ ਦੱਸਿਆ ਹੈ ਕਿ ਦੇ ਕੇ ਹੀ ਮੁੜ ਲਈਦਾ ਹੈ ਤੇ ਜੋ ਕੁਝ ਕਿਸੇ ਤੋਂ ਲੈਂਦੇ ਹਾਂ, ਉਹ ਅਗਲੇ ਜਨਮ ਮੋੜੀਦਾ ਹੈ, ਤੇ ਨਰਕ-ਸੁਰਗ ਅਪੜਦੇ ਹਾਂ । ਇਸ ਕਥਾ ਅਨੁਸਾਰ ਦੁਨੀਆਂ ਉੱਚੀਆਂ-ਨੀਵੀਆਂ ਜਾਤਾਂ ਤੇ ਕਈ ਕਿਸਮਾਂ ਦੇ ਵਹਿਮਾਂ ਵਿਚ ਖੱਜਲ ਹੁੰਦੀ ਹੈ ਪਰ ਜੋ ਬਾਣੀ ਗੁਰੂ ਨੇ ਉਚਾਰੀ ਹੈ, ਗੁਰੂ ਨੇ ਸਮਝੀ ਹੈ ਤੇ ਜਿਸ ਨੂੰ ਉੱਚੀ ਸੁਰਤ ਵਾਲਿਆਂ ਨੇ ਜਪਿਆ ਹੈ, ਉਹ ਬਾਣੀ ਨਾਮ-ਅੰਮ੍ਰਿਤ ਭਰਪੂਰ ਹੈ, ਪ੍ਰਭੂ ਦੇ ਗੁਣਾਂ ਦਾ ਬਿਆਨ ਕਰਦੀ ਹੈ । ਇਹ ਬਾਣੀ ਪ੍ਰਭੂ ਦੇ ਗੁਣਾਂ ਦਾ ਵਿਚਾਰ ਕੀਤਿਆਂ ਪ੍ਰਭੂ ਵਿਚ ਚਿੱਤ ਜੋੜਿਆਂ ਪ੍ਰਗਟ ਹੋਈ ਹੈ । ਇਹ ਬਾਣੀ ਦੱਸਦੀ ਹੈ ਕਿ ਪਰਮਾਤਮਾ ਆਪਣਾ ਹੁਕਮ ਸਾਜ ਕੇ ਸਭ ਜੀਵਾਂ ਨੂੰ ਆਪਣੇ ਹੁਕਮ ਵਿਚ ਰੱਖਦਾ ਹੈ ਤੇ ਹੁਕਮ ਵਿੱਚ ਹੀ ਸੰਭਾਲ ਕਰਦਾ ਹੈ । ਹੇ ਨਾਨਕ ! ਇਸ ਬਾਣੀ ਨਾਲ ਜੀਵ ਦੀ ਹਉਮੈ ਦੂਰ ਹੁੰਦੀ ਹੈ ਤੇ ਜੀਵ ਪ੍ਰਭੂ ਦੀ ਦਰਗਾਹ ਵਿਚ ਪ੍ਰਵਾਨ ਹੁੰਦਾ ਹੈ ।

58. ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ ॥
ਹੋਵਹਿ ਲਿੰਙ ਝਿੰਙ ਨਹ ਹੋਵਹਿ ਐਸੀ ਕਹੀਐ ਸੂਰਤਿ ॥
ਜੋ ਓਸੁ ਇਛੇ ਸੋ ਫਲੁ ਪਾਏ ਤਾਂ ਨਾਨਕ ਕਹੀਐ ਮੂਰਤਿ ॥

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੫)

ਇਹ ਮਰਯਾਦ ਬਣੀ ਹੋਈ ਹੈ ਕਿ ਮਨੁੱਖ ਜਿਹੋ ਜਿਹਾ ਕੰਮ ਕਰਦਾ ਹੈ ਉਹੋ ਜਿਹਾ ਉਸ ਦਾ ਨਾਮ ਪੈ ਜਾਂਦਾ ਹੈ । ਉਹੀ ਮਨੁੱਖ ਜਿਸਮ ਅਖਵਾਉਣ ਦੇ ਲਾਇਕ ਹੁੰਦਾ ਹੈ ਜਿਸ ਦੇ ਨਰੋਏ ਅੰਗ ਹੁੰਦੇ ਹਨ, ਜਿਸ ਦੇ ਅੰਗ ਝੜੇ ਹੋਏ ਨਹੀਂ ਹੁੰਦੇ । ਹੇ ਨਾਨਕ ! ਉਹੋ ਸੂਰਤ, ਉਹੋ ਹਸਤੀ ਹੀ ਮਨੁੱਖ ਕਹੀ ਜਾਣੀ ਚਾਹੀਦੀ ਹੈ ਜਿਸ ਦੇ ਅੰਦਰ ਪ੍ਰਭੂ ਨੂੰ ਮਿਲਣ ਦੀ ਤਾਂਘ ਹੋਏ ਤੇ ਉਹ ਫਲ ਪ੍ਰਾਪਤ ਹੋ ਜਾਏ ।

## ਮਲਾਰ ਦੀ ਵਾਰ

ਇਹ ਵਾਰ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਹੈ । ਇਸ ਵਾਰ ਦੀਆਂ 28 ਪਉੜੀਆਂ

ਹਨ। ਇਸ ਵਾਰ ਵਿੱਚ ਗੁਰੂ ਅੰਗਦ ਦੇਵ ਜੀ ਦੇ 5 ਸਲੋਕ ਦਰਜ ਹਨ। ਸਲੋਕਾਂ ਦਾ ਵਿਸ਼ਾ ਸਾਵਣ ਦੇ ਮਹੀਨੇ ਵਿੱਚ ਸੁਹਾਗਣ ਤੇ ਦੁਹਾਗਣ ਇਸਤਰੀ ਦੀ ਮਨੋਦਸ਼ਾ ਨਾਲ ਸੰਬੰਧਿਤ ਹੈ। ਇਸ ਤੋਂ ਇਲਾਵਾ ਕਲਿਯੁੱਗ ਦੇ ਲੱਛਣਾਂ ਦਾ ਬਿਆਨ ਤੇ ਦੁਨੀਆਂ ਦੀਆਂ ਪਦਾਰਥਕ ਪ੍ਰਾਪਤੀਆਂ ਨੂੰ ਨਿਰਾਧਾਰ ਦੱਸਿਆ ਹੈ।

59. **ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥**
**ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥**
**ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ ॥**
**ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੭੯)

ਹੇ ਵੈਦ! ਤੂੰ ਪਹਿਲਾਂ ਆਪਣੇ ਰੋਗਾਂ ਦੀ ਪਛਾਣ ਕਰ ਤੇ ਅਜਿਹੀ ਦਵਾਈ ਲੱਭ ਜਿਸ ਨਾਲ ਸਾਰੇ ਰੋਗ ਦੂਰ ਹੋ ਜਾਣ। ਐਸੀ ਦਵਾਈ ਜਿਸ ਨਾਲ ਸਾਰੇ ਰੋਗ ਉਠਾਏ ਜਾ ਸਕਣ ਤੇ ਸਰੀਰ ਵਿਚ ਸੁੱਖ ਆ ਵਸੇ ਹੇ ਵੈਦ ਤਾਂ ਹੀ ਤੂੰ ਸਾਰੇ ਵੈਦਾਂ ਦਾ ਵੈਦ ਹੈ। ਹੇ ਨਾਨਕ! ਜੇ ਤੂੰ ਪਹਿਲਾਂ ਆਪਣਾ ਰੋਗ ਦੂਰ ਕਰ ਲਵੇਂ ਤਾਂ ਹਕੀਮ ਅਖਵਾ ਸਕਦਾ ਹੈ।

60. **ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥**
**ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ ਅਵਰੀ ਲਾਗਾ ਨੇਹੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮0)

ਹੇ ਸਖੀ, ਸਾਵਣ ਦਾ ਮਹੀਨਾ ਆ ਗਿਆ ਹੈ, ਕੰਤ ਪ੍ਰਭੂ ਨੂੰ ਹਿਰਦੇ ਵਿਚ ਧਿਆ ਲਉ। ਹੇ ਨਾਨਕ! ਜਿਨ੍ਹਾਂ ਜੀਵ-ਇਸਤਰੀਆਂ ਦਾ ਪਿਆਰ ਹੋਰ ਕਿਸੇ ਨਾਲ ਹੈ, ਉਹ ਮੰਦਭਾਗਣਾਂ ਦੁਖੀ ਹੁੰਦੀਆਂ ਹਨ।

61. **ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ ॥**
**ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮0)

ਹੇ ਸਖੀ, ਸਾਵਣ ਆ ਗਿਆ ਹੈ ਬੱਦਲ ਵਰ੍ਹਾਊ ਹੈ ਭਾਵ ਨਾਮ ਦੀ ਵਰਖਾ ਦਾ ਸਮਾਂ ਹੈ। ਗੁਰੂ ਦੀ ਕਿਰਪਾ ਹੋ ਰਹੀ ਹੈ। ਹੇ ਨਾਨਕ! ਅਜਿਹੇ ਸੁਹਾਵਣੇ ਮੌਸਮ ਵਿਚ ਜਿਨ੍ਹਾਂ ਜੀਵ ਇਸਤਰੀਆਂ ਦਾ ਖਸਮ ਨਾਲ ਪਿਆਰ ਹੈ, ਉਹ ਭਾਗਾਂ ਵਾਲੀਆਂ ਸੁੱਖ ਨਾਲ ਸੌਣ ਭਾਵ ਸੁਖੀ ਜੀਵਨ ਬਤੀਤ ਕਰਨ।

62. **ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤੁ ਨਾਉ ॥**
**ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥**
**ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥**
**ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੮)

ਕੰਗਾਲ ਦਾ ਨਾਮ ਬਾਦਸ਼ਾਹ, ਮੂਰਖ ਦਾ ਪੰਡਿਤ, ਅੰਨ੍ਹੇ ਨੂੰ ਪਾਰਖੂ, ਇਸ ਤਰ੍ਹਾਂ ਸਾਰਾ ਜਗਤ ਉਲਟੀਆਂ ਗੱਲਾਂ ਕਰਦਾ ਹੈ । ਸ਼ਰਾਰਤੀ ਦਾ ਨਾਮ ਚੌਧਰੀ, ਝੂਠੀ ਜ਼ਨਾਨੀ ਸਭ ਤੋਂ ਅੱਗੇ ਭਾਵ ਹਰ ਥਾਂ ਪ੍ਰਧਾਨ ਬਣਦੀ ਹੈ । ਹੇ ਨਾਨਕ ! ਗੁਰੂ ਦੇ ਸਨਮੁੱਖ ਹੋਇਆਂ ਇਹ ਗੱਲ ਸਮਝ ਪੈਂਦੀ ਹੈ ਕਿ ਇਹ ਕਲਯੁੱਗ ਦਾ ਨਿਆਂ ਹੈ ।

63. **ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ॥**
**ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੨੯0)

ਹੇ ਨਾਨਕ ! ਦੁਨੀਆਂ ਦੀਆਂ ਵਡਿਆਈਆਂ ਨੂੰ ਅੱਗ ਨਾਲ ਜਲਾ ਦੇ । ਇਹਨਾਂ ਨੇ ਪ੍ਰਭੂ ਦਾ ਨਾਮ ਭੁਲਾ ਦਿੱਤਾ ਹੈ, ਇਹਨਾਂ ਵਡਿਆਈਆਂ ਵਿਚੋਂ ਕੋਈ ਵੀ ਮਰਨ ਪਿੱਛੋਂ ਮਨੁੱਖ ਦੇ ਨਾਲ ਨਹੀਂ ਜਾਂਦੀ ।

## ਆਧਾਰ ਸ੍ਰੋਤ

1. ***ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ***, ਚਾਰ ਪੋਥੀਆਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ
2. ਡਾ. ਸਾਹਿਬ ਸਿੰਘ, ***ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ***, ਦਸ ਪੋਥੀਆਂ, ਰਾਜ ਪਬਲਸ਼ਿਰਜ਼, ਜਲੰਧਰ

# ਸਹਾਇਕ ਪੁਸਤਕ ਸੂਚੀ


1. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਚਾਰ ਪੋਥੀਆਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ
2. ਡਾ. ਸਾਹਿਬ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ*, ਦਸ ਪੋਥੀਆਂ, ਰਾਜ ਪਬਲਸ਼ਿਰਜ਼, ਜਲੰਧਰ
3. ਅੰਮ੍ਰਿਤ ਕੌਰ ਰੈਣਾ (ਡਾ.), *ਸਿੱਖ ਗੁਰੂਆਂ ਦੀ ਵਿਦਿਅਕ ਦੇਣ*, ਉਡਾਨ ਪਬਲੀਕੇਸ਼ਨਜ਼, ਮਾਨਸਾ, 2002
4. ਅੰਮ੍ਰਿਤ ਕੌਰ ਰੈਣਾ (ਡਾ.), *ਸ੍ਰੀ ਗੁਰੂ ਗ੍ਰੰਥ ਸਾਹਿਬ ਸਮੂਹਿਕ ਸਿੱਖਿਆ ਸੰਚਾਰ ਦਾ ਸਾਧਨ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2007
5. ਇੰਦਰਪਾਲ ਸਿੰਘ (ਡਾ.), *ਗੁਰਮਤਿ ਚਿੰਤਨ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1999
6. ਸਰਦੂਲ ਸਿੰਘ (ਗਿ.), *ਜਨਮਸਾਖੀ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ*, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 1999 (ਦੂਜੀ ਵਾਰ)
7. ਸੰਤੋਖ ਸਿੰਘ (ਭਾਈ), *ਗੁਰਪ੍ਰਤਾਪ ਸੂਰਜ ਗ੍ਰੰਥ,(-14–ਭਾਗ),(ਸੰਪਾ.)* ਭਾਈ ਵੀਰ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ, ਜੂਨ, 1929
8. *ਸ਼ਬਦਾਰਥ ਪੋਥੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ* (ਭਾਗ–4), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ,
9. ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1999
10. ਸਾਹਿਬ ਸਿੰਘ (ਪ੍ਰੋ.) *ਸਲੋਕ ਗੁਰੂ ਅੰਗਦ ਸਾਹਿਬ ਸਟੀਕ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਮਾਰਚ, 2004
11. ਸਾਹਿਬ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ* (10–ਭਾਗ), ਰਾਜ ਪਬਲਿਸ਼ਰਜ਼, ਜਲੰਧਰ, ਜਨਵਰੀ, 1972 (ਤੀਜੀ ਵਾਰ)
12. ਸਤਿਬੀਰ ਸਿੰਘ (ਪ੍ਰਿੰ.), *ਕੁਦਰਤੀ ਨੂਰ*, ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ, 1981
13. ਸੁਰਿੰਦਰ ਸਿੰਘ ਕੋਹਲੀ (ਡਾ.) (ਸੰਪਾ.), *ਜਨਮਸਾਖੀ ਭਾਈ ਬਾਲਾ*, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1975
14. ਕਰਤਾਰ ਸਿੰਘ (ਪ੍ਰੋ.), *ਗੁਰੂ ਅੰਗਦ ਦੇਵ ਜੀ : ਸੰਗੀਤ ਦਰਪਣ*, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਕਮੇਟੀ, ਸ੍ਰੀ ਅੰਮ੍ਰਿਤਸਰ, ਜੁਲਾਈ, 2004
15. ਕਰਮਜੀਤ ਸਿੰਘ ਔਜਲਾ, *ਗੁਰੂ ਅੰਗਦ ਸਿਧਾਂਤ ਪ੍ਰਕਾਸ਼ ਅਤੇ ਜੀਵਨ*, ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ਮਾਰਚ, 2004
16. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ,1999

17. ਕੁਲਵੰਤ ਕੌਰ (ਡਾ.) (ਸੰਪਾ.) *ਗੁਰੁ ਅੰਗਦੁ ਗੁਰੁ ਅੰਗੁ ਤੇ*, ਵੈੱਲਵਿਸ਼ ਪਬਲਿਸ਼ਰਜ਼, ਮੌਰੀਆ ਐਨਕਲੇਵ, ਦਿੱਲੀ, ਸਤੰਬਰ, 2004

18. ਕੇਸਰ ਸਿੰਘ ਛਿੱਬਰ (ਭਾਈ), *ਬੰਸਾਵਲੀਨਾਮਾ ਦਸਾਂ ਪਾਤਸਾਹੀਆਂ ਕਾ* (ਸੰਪਾਦਨ ਤੇ ਇਤਿਹਾਸਕ ਅਧਿਐਨ), ਡਾ. ਰਾਏ ਜਸਬੀਰ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2001

19. ਕੇਸਰ ਸਿੰਘ ਛਿੱਬਰ (ਭਾਈ), *ਬੰਸਾਵਲੀਨਾਮਾ*, (ਸੰਪਾ.) ਪ੍ਰੋ. ਪਿਆਰਾ ਸਿੰਘ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਫਰਵਰੀ, 1997

20. ਗਿਆਨ ਸਿੰਘ (ਗਿ.), *ਸ੍ਰੀ ਗੁਰੂ ਪੰਥ ਪ੍ਰਕਾਸ਼* (5 ਭਾਗ), (ਸੰਪਾ.), ਗਿ. ਕਿਰਪਾਲ ਸਿੰਘ, ਮਨਮੋਹਨ ਸਿੰਘ ਬਰਾੜ, ਗਲੀ ਸ਼ਹੀਦ ਬੁੰਗਾ, ਅੰਮ੍ਰਿਤਸਰ, ਅਕਤੂਬਰ, 1970

21. ਗਿਆਨ ਸਿੰਘ, (ਗਿ.), *ਤਵਾਰੀਖ ਗੁਰੂ ਖਾਲਸਾ (2 ਭਾਗ)*, (ਸੰਪਾ.) ਕਰਮ ਸਿੰਘ ਰਾਜੂ, ਭਾਸ਼ਾ ਵਿਭਾਗ, ਪਟਿਆਲਾ, 1999 (ਚੌਥੀ ਵਾਰ)

22. ਗੁਰਚਰਨ ਸਿੰਘ ਜ਼ੀਰਾ (ਡਾ.), *ਬੈਠਿ ਖਡੂਰੇ ਜੋਤਿ ਜਗਾਈ*, ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, 2001

23. ਗੁਰਮੇਲ ਸਿੰਘ, *ਗੁਰੂ ਅੰਗਦ ਦੇਵ ਸ੍ਰੋਤ-ਪੁਸਤਕ*, ਪ੍ਰੋ. ਸਾਹਿਬ ਸਿੰਘ ਗੁਰਮਿਤ ਟਰੱਸਟ, ਪਟਿਆਲਾ, ਆਨੰਦਪੁਰ ਸਾਹਿਬ, 2006

24. ਗੁਰਸ਼ਰਨ ਕੌਰ ਜੱਗੀ (ਡਾ.) (ਸੰਪਾ.), *ਵਾਰਾਂ ਭਾਈ ਗੁਰਦਾਸ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1999

25. ਗੋਬਿੰਦ ਸਿੰਘ ਲਾਂਬਾ, *ਸ੍ਰੀ ਗੁਰੂ ਅੰਗਦ ਦੇਵ ਜੀ : ਜੀਵਨ ਤੇ ਵਿਚਾਰਧਾਰਾ*, ਪੰਜਾਬੀ ਪਬਲੀਕੇਸ਼ਨ, ਪਟਿਆਲਾ, 2005

26. ਜਗਜੀਤ ਸਿੰਘ (ਡਾ.), *ਥਾਪਿਆ ਲਹਿਣਾ ਜੀਵਦੈ*, ਗੁਰਮਤਿ ਪ੍ਰਸਾਰ ਸੇਵਾ ਸੁਸਾਇਟੀ, ਚੰਡੀਗੜ੍ਹ, 2004

27. ਜੋਗਿੰਦਰ ਸਿੰਘ, *ਗੁਰੂ ਅੰਗਦ ਦੇਵ ਸਾਹਿਬ : ਦ੍ਰਿਸਟਿ-ਦਰਸ਼ਨ*, ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ, ਅਪ੍ਰੈਲ, 2004

28. ਜੋਗਿੰਦਰ ਸਿੰਘ ਤਲਵਾੜਾ (ਭਾਈ), *ਗੁਰ ਅੰਗਦ ਦੀਅਉ ਨਿਧਾਨ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, 2004

29. ਤਾਰਨ ਸਿੰਘ (ਡਾ.), *ਗੁਰੂ ਅੰਗਦ ਦੇਵ ਜੀ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1975

30. ਤੇਜਾ ਸਿੰਘ ਗੰਡਾ ਸਿੰਘ, *ਸਿੱਖ ਇਤਿਹਾਸ*, (ਅਨੁ.), ਡਾ. ਭਗਤ ਸਿੰਘ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2003

31. ਤੋਲਾ ਸਿੰਘ ਭੱਲਾ (ਬਾਬਾ), *ਗੁਰਰਤਨਾਵਲੀ* (ਸੰਪਾ.) ਡਾ. ਮਨਵਿੰਦਰ ਸਿੰਘ, ਪ੍ਰਕਾ.ਸੰਪਾ ਖੁਦ ਪੋਸਟ ਬਾਕਸ-15, ਮੁਖ ਡਾਕ ਘਰ, ਅੰਮ੍ਰਿਤਸਰ, 1995

32. ਨਵਰਤਨ ਕਪੂਰ (ਡਾ.) (ਸੰਪਾ.), *ਮਹਿਮਾ ਸ੍ਰੀ ਗੁਰੂ ਅੰਗਦ ਦੇਵ ਜੀ*, ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ, ਪਟਿਆਲਾ, 2004

33. ਬਲਜੀਤ ਕੌਰ ਤੁਲਸੀ, *ਜੀਵਨ ਸ੍ਰੀ ਗੁਰੂ ਅੰਗਦ ਦੇਵ ਜੀ*, ਸ੍ਰੀ ਗੁਰੂ ਤੇਗ ਬਹਾਦਰ ਚੈਰੀਟੇਬਲ

ਟਰੱਸਟ, 1004, ਸੈਕਟਰ 21–ਬੀ, ਚੰਡੀਗੜ੍ਹ, ਜੁਲਾਈ, 1982

34. ਬੀਰਇੰਦਰ ਸਿੰਘ (ਸੰਪਾ.), *ਗੁਰੂ ਅੰਗਦ ਦੇਵ : ਜੀਵਨ ਤੇ ਬਾਣੀ*, ਅੰਮ੍ਰਿਤ ਫਾਊਂਡੇਸ਼ਨ, ਨਵੀਂ ਦਿੱਲੀ, 2004
35. ਰਤਨ ਸਿੰਘ ਜੱਗੀ (ਡਾ.), *ਜਨਮਸਾਖੀ ਭਾਈ ਬਾਲਾ* (ਖੋਜ ਪੱਤਰ), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਅਕਤੂਬਰ, 1979
36. ਰੂਪ ਸਿੰਘ, *ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ*, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 2004
37. ਵੀਰ ਸਿੰਘ (ਭਾਈ), *ਸ੍ਰੀ ਅਸ਼ ਗੁਰ ਚਮਤਕਾਰ*, ਭਾਗ ਪਹਿਲਾ, ਖਾਲਸਾ ਸਮਾਚਾਰ, ਹਾਲ ਬਾਜ਼ਾਰ, ਅੰਮ੍ਰਿਤਸਰ

## ਖੋਜ ਪੱਤ੍ਰਿਕਾਵਾਂ

1. *ਖੋਜ ਪ੍ਰਤਿਕ੍ਰਾ, ਬਾਣੀਕਾਰ ਵਿਸ਼ੇਸ਼ ਅੰਕ*, ਅੰਕ 57– ਪੰਜਾਬੀ ਯੂਨੀਵਰਸਿਟੀ, ਪਟਿਆਲਾ, ਮਾਰਚ, 2003
2. *ਨਾਨਕ ਪ੍ਰਕਾਸ਼ ਪਤ੍ਰਿਕਾ, ਬਾਣੀ ਗੁਰੂ ਅੰਗਦ ਦੇਵ ਜੀ*, ਵਿਸ਼ੇਸ਼ ਅੰਕ, ਦਸੰਬਰ, 1995
3. *ਨਾਨਕ ਪ੍ਰਕਾਸ਼ ਪਤ੍ਰਿਕਾ, ਗੁਰੂ ਅੰਗਦ ਦੇਵ ਵਿਸ਼ੇਸ਼ ਅੰਕ*, ਜੂਨ, 2003, ਅੰਕ ਪਹਿਲਾ

## ਪ੍ਤਿਕਾਵਾਂ

1. *ਗੁਰਮਤਿ ਪ੍ਰਕਾਸ਼*, ਧਰਮ ਪ੍ਰਚਾਰ ਕਮੇਟੀ, ਅੰਮ੍ਰਿਤਸਰ, ਅਪ੍ਰੈਲ, 2004
2. *ਗੁਰਦੁਆਰਾ ਗਜ਼ਟ*, ਧਰਮ ਪ੍ਰਚਾਰ ਕਮੇਟੀ, ਅੰਮ੍ਰਿਤਸਰ, 2004
3. *ਪੰਜਾਬੀ ਦੁਨੀਆ*, ਭਾਸ਼ਾ ਵਿਭਾਗ, ਪਟਿਆਲਾ, ਮਾਰਚ–ਅਕਤੂਬਰ, 2004
4. *ਜਨ ਸਾਹਿਤ*, ਭਾਸ਼ਾ ਵਿਭਾਗ, ਪਟਿਆਲਾ, ਜੂਨ–ਸਤੰਬਰ, 2004

## ਸੋਵੀਨਰ

1. *ਗੁਰੂ ਅੰਗਦ ਸਾਹਿਬ ਵਿਸ਼ੇਸ਼*, ਗੁਰਦੁਆਰਾ ਗੁਰੂ ਅੰਗਦ ਦਰਬਾਰ, ਪਟਿਆਲਾ, ਅਪ੍ਰੈਲ, 1994
2. *ਗੁਰੂ ਅੰਗਦ ਦੇਵ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ*, ਸ਼੍ਰੋਮਣੀ ਗੁਰਦੁਆਰਾ ਕਮੇਟੀ, ਸ੍ਰੀ ਅੰਮ੍ਰਿਤਸਰ, 2004

# BIBLIOGRAPHY


1. Avtar Singh, *Ethics of the Sikhs,* Punjabi University, Patiala, 1970
2. Cunnigham, J.D., *A History of the Sikhs,* S. Chand and Co. Pvt. Ltd., New Delhi, 1972
3. Gupta, Hari Ram, *History of the Sikh Gurus,* U.C. Kapoor and Sons, New Delhi, 1973
4. Harbans Singh, *Guru Nanak and the Origin of Sikh Faith,* Punjabi University, Patiala, 1969
5. Harbans Singh, *Encyclopedia of Sikhism,* Punjabi University, Patiala, 1992
6. Jodh Singh (Dr.), *Spirituo - Ethical Philosophy of Guru Angad Dev,* Punjabi University, Patiala, 2004
7. Jaswant Singh Neki (Dr.), *Prophet of Devotion: Life and Teachings of Sri Guru Angad Dev,* Satnic Media Pvt. Ltd., City Centre, Amritsar, 2004
8. Khushwant Singh, *A History of the Sikhs,* Oxford University Press, London, 1977
9. Latif, Syad Muhmmad, *History of the Punjab,* Eurasia Pub. House (Pvt) Ltd., New Delhi, 1964
10. Leitner, G.W., *History of Indigenous Education in the Punjab,* Language Department, Patiala, April, 1971
11. Macauliffe, M.A., *The Sikh Religion,* S. Chand and Co., Delhi, 1963
12. McLeod, W.H., *Sikhs and Sikhism,* University Press, Oxford, 1989.
13. Narang, G.C., *Transformation of Sikhism,* Gujral Art Press, Delhi, 1956
14. Puran Singh, *Book of Ten Masters,* Punjabi University, Patiala, 1997.
15. Raghbir Singh Bains and Roop Singh, *The Life Story of Guru Angad Devi Ji,* Baba Seva Singh, Karseva Khadur Sahib, Amritsar, 2004
16. Taran Singh (Ed.), *Guru Nanak and Indian Relgious Thought,* Punjabi University, Patiala, 1970.
17. Teja Singh (Ed.), *Essays in Sikhism,* Sikh University Press, Lahore, 1944.